# ਵਰਿਆਮ

ਸਾਲ ਚੌਵੀਵਾਂ

ਜੁਲਾਈ-ਜੂਨ ੧੯੯੯











NS

# NAMDHARI SEEDS

ਤੁਹਾਡੀ ਖੁਸ਼ਹਾਲੀ ਦਾ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ

| | |
|---|---|
| ਟਮਾਟਰ | : N.S. 815, ਉਤਸਵ ਅਤੇ ਅਮੋਘ |
| ਫੁਲ ਗੋਭੀ | : N.S. 60, N.S. 84 ਅਤੇ N.S. 90 |
| ਭਿੰਡੀ | : ਅਰਕਾ ਅਨਾਮਿਕਾ |
| ਤਰਬੂਜ਼ | : N.S. 295 (ਸਮਰ ਸਵੀਟ) N.S. 246 ਅਤੇ N.S. 2332 |
| ਖਰਬੂਜਾ | : N.S. 7455 ਅਤੇ ਅਭਿਜੀਤ |
| ਲੌਕੀ (ਘੀਆ) | : ਕਾਵੇਰੀ |
| ਤੋਰਈ | : ਸੰਜੀਵਨੀ ਅਤੇ ਹੋਰ ਬਹੁਤ ਕੁਝ |

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

*ਰੀਜਨਲ ਆਫਿਸ :-*

**ਨਾਮਧਾਰੀ ਸੀਡਜ਼ ਪ੍ਰਾ : ਲਿ :**

104, ਸਾਵਿਤਰੀ ਕੰਪਲੈਕਸ,
ਢੋਲੇਵਾਲ ਚੌਂਕ, ਲੁਧਿਆਣਾ-141 003.
ਫੋਨ : 0161-531439, 543499 ਘਰ : 0161-833109

*Head Office :*

**NAMDHARI SEEDS PVT. LTD.**

Bidadi-Bangalore (India) 562109
Tel : 080-2210987, 08113-82401
Fax : 080-2276880

# ਵਰਿਆਮ

ਜੂਨ-ਜੁਲਾਈ ੧੯੯੯ ਜਿਲਦ—੨੪ ਅੰਕ—੮-੯

ਤਤਕਰਾ



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੨-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੧੦੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧

Office Address :
Monthly WARIAM
(Punjabi)
Ladowali Road,
Opp. Central Town,
Jalandhar-144001

ਫੋਨ—ਦਫਤਰ : ੨੨੨੫੪੩ Ph. 222543 (O)
ਘਰ : ੫੬੨੮੯ 56289 (R)

**ਸੰਪਾਦਕ ਵਲੋਂ**

# ਨਾਮਧਾਰੀ ਵਿਦਿਅਕ ਜੱਥਾ

ਵਰਿਆਮ ਦੇ ਮੁੱਖ ਪੰਨੇ ਤੇ ਛਪੀ ਤਸਵੀਰ ਯੁਵਾ-ਸ਼ਕਤੀ ਨੂੰ ਬਿਹੰਗਮ ਦ੍ਰਿਸ਼ਟੀ ਤੋਂ ਰੂਪਮਾਨ ਕਰਦੀ ਹੈ। ਇਹ ਤਸਵੀਰ ਸੰਨ ੧੯੭੩ ਵਿਚ ਜਲੰਧਰ ਦੇ ਦੁਆਬਾ ਕਾਲਜ ਵਿਚ ਹੋਏ ਨਾਮਧਾਰੀ ਵਿਦਿਅਕ ਜਥੇ ਦੇ ਸਾਲਾਨਾ ਸਮਾਗਮ ਸਮੇਂ ਇਕ ਖੁਲ੍ਹੇ ਪ੍ਰੋਗਰਾਮ ਦੀ ਹੈ। ਨਾਮਧਾਰੀ ਵਿਦਿਅਕ ਜਥਾ ਸੰਨ ੧੯੬੫ ਤੋਂ ਵਿਧੀਵਤ ਤੌਰ ਤੇ ਇਕ ਜਥਬੰਦੀ ਦੇ ਰੂਪ ਵਿਚ ਸੰਗਠਤ ਹੋ ਕੇ ਵਿਕਾਸ ਕਰਦਾ ਰਿਹਾ ਹੈ। ਬਾਅਦ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸਤਰੀਆਂ ਨੂੰ ਵੀ ਵੱਖਰੇ ਸੰਗਠਨ ਵਿਚ ਜਥੇਬੰਦ ਹੋਣ ਲਈ ਪ੍ਰੇਰਿਆ।

ਨਾਮਧਾਰੀ ਵਿਦਿਅਕ ਜਥੇ ਦਾ ੩੫ਵਾਂ ਅਤੇ ਇਸਤਰੀ ਵਿਦਿਅਕ ਜਥੇ ਦਾ ੧੯ਵਾਂ ਸਾਲਾਨਾ ਸਮਾਗਮ ਇਸ ਸਾਲ ਮਾਲਵੇ ਦੇ ਇਕ ਸਥਾਨ, ਪਿੰਡ ਹਿੰਮਤਪੁਰਾ ਵਿਚ ਹੋ ਰਿਹਾ ਹੈ। ੨ ਤੋਂ ੪ ਜੁਲਾਈ ਤਕ ਸਿੰਘਾਂ ਦਾ ਸੰਮੇਲਨ ਅਤੇ ੫ ਤੋਂ ੭ ਜੁਲਾਈ ਤਕ ਇਸਤਰੀ ਸੰਮੇਲਨ ਹੋਵੇਗਾ।

ਇਹਨਾਂ ਸੰਮੇਲਨਾਂ ਤੋਂ ਪੂਰਵ ਯੁਵਾ ਵਰਗ ਵਿਚ ਸੰਮੇਲਨ ਵਿਚ ਭਾਗ ਲੈਣ ਵਾਸਤੇ ਅਥਾਹ ਸਰਗਰਮੀ ਹੁੰਦੀ ਹੈ ਅਤੇ ਵਖ ਵਖ ਮੁਕਾਬਲਿਆਂ ਵਿਚ ਹਿੱਸਾ ਲੈਣ ਦੀ ਤਿਆਰੀ ਹੁੰਦੀ ਹੈ। ਨਾਮਧਾਰੀ ਸਮਾਜ ਦੇ ਅੱਜ ਦੇ ਪ੍ਰਮੁਖ ਵਿਅਕਤੀ ਅਜਿਹੇ ਸਮਾਗਮਾਂ ਵਿਚੋਂ ਹੀ ਪਰਵਾਨ ਚੜ੍ਹੇ ਹਨ ਅਤੇ ਇਹ ਸੰਮੇਲਨ ਨਾਮਧਾਰੀ ਲੀਡਰਸ਼ਿਪ ਤਿਆਰ ਕਰਨ ਵਾਲੀ ਨਰਸਰੀ ਹੈ। ਸਾਹਿਤ, ਸੰਗੀਤ, ਖੇਡਾਂ, ਕਿਰਸਾਨੀ, ਬਾਗਬਾਨੀ, ਖਾਣਾ ਪਕਾਣਾ, ਸਿਲਾਈ ਕਢਾਈ ਜਿਹੇ ਵਿਸ਼ਿਆਂ ਤੋਂ ਇਲਾਵਾ ਗੁਰਬਾਣੀ ਪਾਠ, ਕੀਰਤਨ, ਨਾਮ ਸਿਮਰਨ ਅਤੇ ਮਰਿਆਦਾ ਦੀ ਅਮਲੀ ਜਾਣਕਾਰੀ ਦੇ ਵੀ ਇਹ ਦੁਰਲੱਭ ਅਵਸਰ ਹਨ। ਅਸੀਂ ਸੰਮੇਲਨ ਦੀ ਸਫ਼ਲਤਾ ਲਈ ਅਰਦਾਸ ਕਰਦੇ ਹਾਂ।

## ਪ੍ਰੀਤਮ ਸਿੰਘ ਕਵੀ

ਸ੍ਰੀ ਪ੍ਰੀਤਮ ਸਿੰਘ ਕਵੀ ਅਪਣੀ ਮਿੱਠੀ ਬੋਲ ਬਾਣੀ ਅਤੇ ਰਵਾਨੀਦਾਰ ਲੇਖਣੀ ਕਰਕੇ ਪ੍ਰਸਿੱਧ ਹਨ। ਆਪ ਨਾਮਧਾਰੀ ਪੰਥ ਦੇ ਬੁਲਾਰੇ ਅਖਬਾਰ 'ਸਤਿਜੁਗ' ਦੇ ਸੰਪਾਦਕ ਵੀ ਰਹੇ। ਪੂਰਨ ਨਾਮਧਾਰੀ ਪਹਿਰਾਵੇ ਵਿਚ ਕਮਿਊਨਿਸਟ ਪਾਰਟੀ ਦੇ ਅਖਬਾਰ 'ਨਵਾਂ ਜ਼ਮਾਨਾ' ਨਾਲ ਬਤੌਰ ਪਰੈਸ ਮੈਨੇਜਰ ਵੀ ਜੁੜੇ ਰਹੇ। ਕਮਿਊਨਿਸਟ ਪਾਰਟੀ ਦੇ ਕਾਰਡ ਹੋਲਡਰ ਵੀ ਰਹੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦੇ ਸਹਿਪਾਠੀ, ਪੂਰਨ ਵਿਸ਼ਵਾਸ ਪਾਤਰ ਵੀ ਹਨ। ਦੇਸ ਵਿਦੇਸ਼ ਦੀਆਂ ਅਨੇਕਾਂ ਯਾਤਰਾਵਾਂ ਆਪ ਨੇ ਸਤਿਗੁਰੂ ਜੀ ਨਾਲ ਕੀਤੀਆਂ ਹਨ। ਵੱਖ ਵੱਖ ਪੱਤਰਕਾਰਾਂ ਅਤੇ ਅਖਬਾਰਾਂ ਵਿਚ ਆਪ ਦੇ ਲਿਖੇ ਲੇਖ ਬਹੁਤ ਪਸੰਦ ਕੀਤੇ ਜਾਂਦੇ ਹਨ। ਵਰਿਆਮ ਨਾਲ ਇਸ ਦੇ ਜਨਮ ਤੋਂ ਹੀ ਜੁੜੇ ਰਹੇ ਅਤੇ ਵਰਿਆਮ ਵਿਚ ਇਹਨਾਂ ਦੀਆਂ ਲਿਖੀਆਂ "ਬੀਤੇ ਦੀਆਂ ਪੈੜਾਂ" ਬਾਦ ਵਿਚ ਪੁਸਤਕਾਂ ਦੀ ਲੰਮੀ ਲੜੀ ਵਿਚ ਪਰਗਟ ਹੋਈਆਂ। ਬੀਤੇ ਦੀਆਂ ਪੈੜਾਂ ਗਿਆਰਾਂ ਪੁਸਤਕਾਂ ਵਿਚ ਛਪਣ ਦੇ ਬਾਦ ਵੀ ਅਜੇ ਕਈ ਪੁਸਤਕਾਂ ਦਾ ਰੂਪ ਧਾਰਨਾ ਲੋਚਦੀਆਂ ਹਨ। ਕਵੀ ਜੀ ਸਦਾ ਹੀ ਚਾਲ ਢਾਲ ਅਤੇ ਬੋਲੀ ਵਲੋਂ ਚੁਸਤ ਫੁਰਤ ਅਤੇ ਚੜ੍ਹਦੀਆਂ ਕਲਾ ਦੀ ਮਿਸਾਲ ਰਹੇ ਹਨ। ਆਪ ਮਨੋਂ ਤਾਂ ਅਜੇ ਵੀ ਚੜ੍ਹਦੀਆਂ ਕਲਾ ਵਿਚ ਹਨ ਪਰ ਹੱਥ ਹਿੱਲਣ ਕਰਕੇ ਸਰੀਰ ਪੂਰਨ ਤੌਰ ਤੇ ਕਿਹਾ ਨਹੀਂ ਮੰਨਦਾ। ੧੩ ਮਈ ੧੯੯੯ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਵੀ ਜੀ ਦੇ ਘਰ J-੩/੧੯੯ ਰਾਜੌਰੀ ਗਾਰਡਨ ਦਿੱਲੀ-੨੭ ਵਿਚ ਆਸ਼ੀਰਵਾਦ ਦੇਣ ਲਈ ਦਰਸ਼ਨ ਦਿਤੇ ਤਾਂ ਕਵੀ ਜੀ ਨੇ ਆਪਣੀਆ ਅਣ-ਛਪੀਆ ਲਿਖਤਾਂ ਦੀ ਪਾਂਡੂਲਿਪੀ ਕਈਆਂ ਜਿਲਦਾਂ ਦੇ ਰੂਪ ਵਿਚ ਸ੍ਰੀ ਚਰਨਾਂ ਵਿਚ ਅਰਪਿਤ ਕਰਦਿਆਂ ਕਿਹਾ ਕਿ 'ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥"

ਇਹ ਵੇਖ ਕ ਪਿਛਲੇ ੨੫ ਸਾਲਾਂ ਦਾ ਸਾਹਿਤਕ ਇਤਿਹਾਸ ਸਾਡੀਆਂ ਅੱਖਾਂ ਅਗੇ ਘੁੰਮ ਗਿਆ। ੨੫ ਸਾਲ ਕੁਝ ਵੀ ਨਾ ਹੁੰਦੇ ਹੋਏ ਵੱਡੀਆਂ ਤਬਦੀਲੀਆਂ ਕਰ ਜਾਂਦੇ ਹਨ। ਕਵੀ ਜੀ ਦੀ ਸ਼ਖਸੀਅਤ ਦੀ ਛਾਪ ਏਸ ਸਮੇਂ ਤੇ ਲਗੀ ਰਹੀ ਹੈ। ਅਸੀਂ ਅਰਦਾਸ ਕਰਦੇ ਹਾਂ—

'ਤੁਮ ਸਲਾਮਤ ਰਹੋ ਹਜ਼ਾਰ ਬਰਸ,
ਹਰ ਬਰਸ ਕੇ ਦਿਨ ਹੋ ਪਚਾਸ ਹਜ਼ਾਰ।'

## ਮਹੰਤ ਆਤਮਾ ਸਿੰਘ ਸਨਖਤਰਾ

ਸਾਡਾ ਧਿਆਨ ਮਾਸਟਰ ਅਜੀਤ ਸਿੰਘ ਜੀ ਰੌਲੀਆ ਪਿੰਡ ਵਾਲਿਆਂ ਇਸ ਗੱਲ ਵੱਲ ਦਿਵਾਇਆ ਹੈ ਕਿ ਉਨ੍ਹਾਂ ਦੇ ਪਿਤਾ ਜੀ ਪ੍ਰਸਿਧ ਨਾਮਧਾਰੀ ਲੇਖਕ ਤੇ ਸੰਪਾਦਕ ਸਵਰਗੀ

ਮਹੰਤ ਆਤਮਾ ਸਿੰਘ ਜੀ ਸਨਖਤਰਾ ਦੀ ਬਰਸੀ ੩੦ ਜੂਨ ਨੂੰ ਹੈ। ਉਨ੍ਹਾਂ ਨੂੰ ਯਾਦ ਕਰਨਾ ਚਾਹੀਦਾ ਹੈ। ਇਸ ਸੰਬੰਧੀ ਉਨ੍ਹਾਂ ਇਕ ਆਪਣੇ ਲਿਖੇ ਲੇਖ ਦੀ ਨਕਲ ਵੀ ਭੇਜੀ ਹੈ, ਜੋ ਵਰਿਆਮ ਦੇ ਇਸੇ ਅੰਕ ਵਿਚ ਛਪ ਰਹੀ ਹੈ। ਅਸੀਂ ਸਮਝਦੇ ਹਾਂ ਕਿ ਸਨਖਤਰਾ ਜੀ ਦੀ ਘਾਲਣਾ ਬਤੌਰ ਇਕ ਲੇਖਕ ਅਤੇ ਬੁਲਾਰੇ ਦੇ ਤਾਂ ਬਹੁਤ ਸਤਿਕਾਰ ਵਾਲੀ ਹੈ, ਉਹਨਾਂ ਦਾ ਮਾਨਵੀ ਰੂਪ ਵੀ ਬਹੁਤ ਖੂਬਸੂਰਤ ਸੀ। ਨਿਰਮਲ ਅਤੇ ਨਿਰਛਲ ਵਿਅਕਤੀ ਸਨ, ਸਾਧ ਪੁਰਖ ਸਨ। ਉਹਨਾਂ ਨੂੰ ਯਾਦ ਕਰਨਾ ਬਣਦਾ ਹੀ ਹੈ। ਅਸੀਂ ਸ. ਅਜੀਤ ਸਿੰਘ ਹੋਰਾਂ ਨੂੰ ਬੇਨਤੀ ਕਰਾਂਗੇ ਕਿ ਉਹ ਆਪਣੇ ਸਤਿਕਾਰਤ ਪਿਤਾਸ਼੍ਰੀ ਜੀ ਦੀ ਵਿਰਾਸਤ ਨੂੰ ਅੱਗੇ ਤੋਰਨ। ਉਹ ਵਧੀਆ ਲਿਖ ਸਕਦੇ ਹਨ ਜਿਹਾ ਕਿ ਇਸ ਲੇਖ ਤੋਂ ਪ੍ਰਤੱਖ ਹੁੰਦਾ ਹੈ। ਉਹਨਾਂ ਨੂੰ ਏਸ ਪਾਸੇ ਹੋਰ ਧਿਆਨ ਅਤੇ ਸਮਾਂ ਦੇਣਾ ਚਾਹੀਦਾ ਹੈ।

## ਜਥੇਦਾਰ ਅਜੈਬ ਸਿੰਘ ਵੀਰੋਕੇ

ਜਥੇਦਾਰ ਅਜੈਬ ਸਿੰਘ ਵੀਰੋਕੇ ੫ ਮਈ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ੨੯ ਅਪਰੈਲ ਨੂੰ ਜਦੋਂ ਸੰਤ ਗਿਆਨ ਸਿੰਘ ਵੀਰੋਕੇ ਨਮਿਤ ਮੇਲਾ ਉਹਨਾਂ ਦੇ ਪਿੰਡ ਬਹਾਦਰ ਸੈਨ ਵਿਚ ਹੋਇਆ ਤਾਂ ਉਸ ਸਮੇਂ ਅਜੈਬ ਸਿੰਘ ਜੀ ਗੈਰ-ਹਾਜ਼ਰ ਸਨ।

ਭਾਵੇਂ ਜਥੇਦਾਰ ਗਿਆਨ ਸਿੰਘ ਵੀਰੋਕੇ ਵਾਲਿਆਂ ਤੋਂ ਪ੍ਰਭਾਵਿਤ ਅਨੇਕਾਂ ਹੋਰ ਜਥੇਦਾਰ ਹਨ ਪਰ ਉਹਨਾਂ ਦੀ ਕੀਰਤਨ ਦੀ ਵਿਰਾਸਤ ਨੂੰ ਅਗੇ ਤੋਰਨ ਵਾਲੇ ਜਥੇਦਾਰ ਅਜੈਬ ਸਿੰਘ ਪਰਮੁਖ ਸਮਝੇ ਜਾਂਦੇ ਸਨ। ਇਸ ਵਾਸਤੇ ਬਹਾਦਰ ਸੈਨ ਦੇ ਮੇਲੇ ਵਿਚ ਉਹਨਾਂ ਦੀ ਗੈਰ-ਹਾਜ਼ਰੀ ਬਹੁਤ ਰੜਕਦੀ ਸੀ। ਉਹਨਾਂ ਨੇ ਮੇਲੇ ਵਿਚ ਅਹਿਮ ਭੂਮਿਕਾ ਨਿਭਾਉਣੀ ਸੀ ਪਰ ਉਹ ਤਾਂ ਅੰਮ੍ਰਿਤਸਰ ਦੇ ਇਕ ਹਸਪਤਾਲ ਵਿਚ ਦਾਖਲ ਸਨ। ਸਤਿਗੁਰੂ ਜਗਜੀਤ ਸਿੰਘ ਜੀ ਭਾਵੇਂ ਦੇਸ ਵਿਚ ਸਨ ਜਾਂ ਵਿਦੇਸ਼ ਵਿਚ ਉਹਨਾਂ ਨੇ ਹਸਪਤਾਲ ਦੇ ਅਧਿਕਾਰੀਆਂ ਨਾਲ ਸੰਪਰਕ ਬਣਾਈ ਰਖਿਆ। ਸੰਤ ਅਜੈਬ ਸਿੰਘ ਤੰਦਰੁਸਤ ਹੋ ਕੇ ਘਰ ਆਏ। ਵਿਧਾਤਾ ਨੂੰ ਹੋਰ ਹੀ ਮਨਜ਼ੂਰ ਸੀ। ਬੀਮਾਰੀ ਤਾਂ ਉਹਨਾਂ ਨੂੰ ਸਾਡੇ ਤੋਂ ਖੋਹ ਨਾ ਸਕੀ ਪਰ ਤੰਦਰੁਸਤੀ ਨੇ ਉਹਨਾਂ ਦੀ ਜਾਨ ਲੈ ਲਈ। ਤੰਦਰੁਸਤ ਅਵਸਥਾ ਵਿਚ ਉਹ ੫ ਮਈ ਨੂੰ ਸਵਾਸ ਪੂਰੇ ਕਰ ਗਏ। ਇਸ ਖਬਰ ਨਾਲ ਉਹਨਾਂ ਦੇ ਮਿਤਰ ਮੰਡਲ ਵਿਚ ਸਕਤਾ ਛਾ ਗਿਆ। ਇਕ ਜ਼ਬਰਦਸਤ ਧੱਕਾ ਲਗਾ—ਅਫਸੋਸ ਦੀ ਲਹਿਰ ਦੌੜ ਗਈ।

ਜਥੇਦਾਰ ਗਿਆਨ ਸਿੰਘ ਜੀ ਨਾਲ ਚੜ੍ਹਦੀ ਜਵਾਨੀ 'ਚ ਹੀ ਦੋ ਉੱਚੇ ਲੰਮੇ ਬਲਵਾਨ ਜੁਸਿਆਂ ਵਾਲੇ ਦਰਸ਼ਨੀ ਨੌਜਵਾਨ ਹੁੰਦੇ ਸਨ। ਇਕ ਤਾਂ ਉਹਨਾਂ ਦਾ ਭਾਣਜਾ ਜਥੇਦਾਰ ਦਾਨ ਸਿੰਘ ਜੋ ਢੋਲਕ, ਹਾਰਮੋਨੀਅਮ ਅਤੇ ਗਾਇਣ ਦਾ ਮਾਹਰ ਅਤੇ ਗੁਰਬਾਣੀ ਦਾ ਕੁਸ਼ਲ ਅਖੰਡ ਪਾਠੀ ਸੀ। ਉਸ ਦੇ ਪਾਠ ਦੀ ਧੁਣ ਸਰੋਤਿਆਂ ਨੂੰ ਮੋਂਹਦੀ ਸੀ। ਦੂਸਰਾ ਰਿਸ਼ਤੇ 'ਚੋਂ ਭਤੀਜਾ ਅਜੈਬ ਸਿੰਘ ਹਾਰਮੋਨੀਅਮ ਅਤੇ ਵਾਇਲਨ ਦਾ ਸਿਧ ਹਸਤ ਵਾਦਕ। ਭਰਵੀਂ ਦਮਦਾਰ ਆਵਾਜ਼ ਅਤੇ ਸੁਰ ਸਾਗਰ ਵਿਚ ਬੇਪਰਵਾਹੀ ਨਾਲ ਤਾਰੀਆਂ ਲਾਉਣ ਵਾਲਾ। ਸੰਤ ਗਿਆਨ ਸਿੰਘ ਜੀ ਤੋਂ ਗਿਆਨ ਦਾ ਭੰਡਾਰ ਪ੍ਰਾਪਤ ਕਰਕੇ ਅਜੈਬ ਸਿੰਘ ਆਜ਼ਾਦ ਵੀ ਵਿਚਾਰੇ। ਉਹਨਾਂ ਚਿਮਟੇ ਵਾਲਾ ਜੱਥਾ ਵੀ ਬਣਾਇਆ ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਦੀਵਾਨ ਵਿਚ ਚਿਮਟਾ ਨਾ ਵਜਾਉਣ ਅਤੇ ਹਾਰਮੋਨੀਅਮ ਵਾਜੇ ਨੂੰ ਮੰਜ਼ 'ਤੇ ਰੱਖ ਕੇ ਵਜਾਉਣ ਦੀ ਮਨਾਹੀ ਦਾ ਹੁਕਮ ਆ ਗਿਆ ਤਾਂ ਸੰਤ ਅਜੈਬ ਸਿੰਘ ਨੇ ਤਬਲੇ ਨੂੰ ਅਪਨਾ ਲਿਆ। ਉਹਨਾਂ ਵਿਚ ਰਾਗ ਤਾਲ ਦੀ ਬਹੁਤ ਸੂਝ ਸੀ ਅਤੇ ਗੀਤਾਂ ਕੰਪੋਜ਼ ਕਰਨ ਦੀ ਜੁਗਤ ਵੀ ਸੀ। ਉਹ ਗੁਰਬਾਣੀ ਦੇ ਨਾਲ ਗੀਤ ਅਤੇ ਗ਼ਜ਼ਲਾਂ ਦੇ ਸ਼ਿਅਰਾਂ ਦੀ ਵੀ ਜੜਤ ਕਰਦੇ ਸਨ ਅਤੇ ਵਿਖਿਆਨ ਪ੍ਰਭਾਵਸ਼ਾਲੀ ਸੀ। ਉਹ ਹੱਲੇ ਦੇ ਦੀਵਾਨ ਵੀ ਪੂਰੀ ਯੋਗਤਾ ਨਾਲ ਲਾਉਂਦੇ ਅਤੇ ਹੌਲਿਆਂ ਮਹਲਿਆਂ ਤੇ ਸਾਧ ਸੰਗਤ ਉਚੇਚ ਨਾਲ ਸੁਣਦੀ। ਉਹਨਾਂ ਇੰਗਲੈਂਡ ਵਿਚ ਵੀ ਕਾਫੀ ਸਮਾਂ ਬਿਤਾਇਆ ਅਤੇ ਉਹਨਾਂ ਦੀ ਦੀਵਾਨਾਂ ਦੀਆਂ ਬਾਤਾਂ ਅੱਜ ਵੀ ਲੋਕ ਪਾਉਂਦੇ ਹਨ। ਉਹ ਖੁਦ ਵੀ ਕਵਿਤਾ ਜੋੜ ਲੈਂਦੇ ਤੇ ਉਹਨਾਂ ਦੀਆਂ ਕਈ ਕਾਵ-ਟੁਕੜੀਆਂ ਕੀਰਤਨ ਕਰਨ ਵਾਲਿਆਂ ਦੀ ਜ਼ਬਾਨ 'ਤੇ ਹਨ। ਉਹ ਦੂਜੇ ਦੀ ਰਚਨਾ ਲੇਖਕ ਦਾ ਨਾਮ ਦੱਸ ਕੇ ਪੜ੍ਹਦੇ।

ਕੁਝ ਸਾਲ ਪਹਿਲਾ ਸੰਤ ਦਾਨ ਸਿੰਘ ਵਿਛੋੜਾ ਦੇ ਗਏ ਤਾਂ ਸੰਤ ਗਿਆਨ ਸਿੰਘ ਅਤੇ ਸੰਤ ਅਜੈਬ ਸਿੰਘ ਜੀ ਦਾ ਮੁੜ ਜੁਟ ਬਣ ਗਿਆ। ਇਹ ਪ੍ਰਭਾਵਸ਼ਾਲੀ ਜੱਥਾ ਜਿਥੇ ਵੀ ਬੈਠ ਜਾਂਦਾ ਵਾਹਵਾ ਖਟਦਾ। ਜਥੇਦਾਰ ਗਿਆਨ ਸਿੰਘ ਜੀ ਦੇ ਨਿਧਨ ਬਾਦ ਸੰਤ ਅਜੈਬ ਸਿੰਘ ਬਾਰੇ ਆਸ ਸੀ ਕਿ ਸੰਤਾਂ ਦੇ ਖੱਪੇ ਨੂੰ ਪੂਰਨਗੇ ਅਤੇ ਉਹ ਇਸ ਆਸ ਤੇ ਪੂਰੇ ਵੀ ਉਤਰ ਰਹੇ ਸਨ ਪਰ ਕਿਸੇ ਨੂੰ ਇਹ ਆਸ ਨਹੀਂ ਸੀ

ਕਿ ਹੋਣੀ ਦਾ ਹੱਥ ਏਨੀ ਛੇਤੀ ਹੀ ਫੇਰ ਸਫਲ ਹੋਵੇਗਾ ਕਿ ਜਥੇਦਾਰ ਗਿਆਨ ਸਿੰਘ ਜੀ ਬਾਦ ਉਹ ਅੱਠ ਮਹੀਨੇ ਦੇ ਅੰਦਰ ਹੀ ਰੁਖਸਤ ਹੋ ਜਾਣਗੇ। ਜਥੇਦਾਰ ਗਿਆਨ ਸਿੰਘ-ਦਾਨ ਸਿੰਘ-ਅਜੈਬ ਸਿੰਘ ਜੀ ਪਾਕਿਸਤਾਨ ਰਹਿ ਗਏ ਸਿਆਲਕੋਟ ਜਿਲੇ ਦੇ ਪਿੰਡ ਵੀਰੋਕੇ ਦੇ ਸੰਗੀਤ ਘਰਾਨੇ ਦੀ ਹੈਸੀਅਤ ਰਖਦੇ ਸਨ। ਇਸ ਘਰਾਨੇ ਦੇ ਮਹਾਰਥੀ ਚਲੇ ਗਏ ਹਨ। ਇਕ ਆਸ ਦੀ ਕਿਰਨ ਹੈ ਸੰਤ ਗਿਆਨ ਸਿੰਘ ਜੀ ਦਾ ਸਪੁੱਤਰ ਸੰਤ ਗੁਰਬਚਨ ਸਿੰਘ ਜੋ ਆਪਣੇ ਬਾਪ ਦੇ ਪ੍ਰਕਾਸ਼ ਨੂੰ ਅਗੇ ਤੋਰ ਸਕੇ। ਇਸ ਅਰਦਾਸ ਹੈ।

# ਪਾਠਕਾਂ ਦੇ ਰੂ-ਬ-ਰੂ

ਪਿਛਲਾ ਕੋਈ ਡੇਢ ਮਹੀਨਾ ਸੰਪਾਦਕ 'ਵਰਿਆਮ' ਨੂੰ ਦੇਸ਼ ਤੋਂ ਬਾਹਰ ਰਹਿਣਾ ਪਿਆ ਹੈ। ਕੁਝ ਸਮਾਂ ਦਿੱਲੀ ਅਤੇ ਬਾਹਲਾ ਵਕਤ ਇੰਗਲੈਂਡ ਵਿਚ ਬੀਤਿਆ ਹੈ। ਕਿਉਂਕਿ ਸਬੱਬ ਐਸਾ ਬਣਿਆ ਕਿ ਯਕ-ਦਮ ਫੌਜੀਆਂ ਵਾਂਗ ਹੀ ਖੜ੍ਹੇ ਪੈਰ ਜਾਣਾ ਪਿਆ। ਇਸ ਵਾਸਤੇ ਪਿਛੇ ਪਰਚੇ ਵਾਸਤੇ ਕੋਈ ਵੀ ਬੰਦੋਬਸਤ ਕਰਨ ਦਾ ਮੌਕਾ ਹੀ ਨਾ ਮਿਲਿਆ ਅਤੇ ਨਾ ਹੀ ਪਾਠਕਾਂ ਨੂੰ ਸੂਚਿਤ ਕਰਨ ਦਾ ਅਵਸਰ ਹੀ ਬਣ ਸਕਿਆ। ਪਾਠਕਾਂ ਨੂੰ ਪਰਚਾ ਨਾ ਪੁਜਣ ਬਾਰੇ ਫਿਕਰਮੰਦੀ ਤਾਂ ਲਾਜ਼ਮੀ ਸੀ। ਅਸੀਂ ਇਸ ਅਸੁਵਿਧਾ ਵਾਸਤੇ ਪਾਠਕ ਵਰਗ ਤੋਂ ਦਸਤਬਸਤਾ ਖਿਮਾ ਚਾਹੁੰਦੇ ਹਾਂ।

ਭਾਰਤ ਵਾਪਸ ਆ ਕੇ ਵੀ ਅਸੀਂ ਇੰਗਲੈਂਡ ਦੀ ਯਾਤਰਾ ਦਾ ਹਾਲ, ਹਾਲ ਦੀ ਘੜੀ ਨਹੀਂ ਦੇ ਸਕੇ। ਸਭ ਤੋਂ ਪਹਿਲਾ ਕੰਮ ਤਾਂ ਪਹਿਲੇ ਕੰਪੋਜ਼ ਹੋਏ ਲੇਖਾਂ ਨੂੰ ਛਾਪ ਕੇ ਅੰਕ ਦੀ ਹਾਜ਼ਰੀ ਲਵਾਉਣੀ ਸੀ। ਹਾਜ਼ਰੀ ਜਨਤਾ ਦੇ ਦਰਬਾਰ ਵਿਚ ਵੀ ਤੇ ਸਰਕਾਰੀ ਕਾਗਜ਼ਾਂ ਵਿਚ ਵੀ। ਇਸ ਵਾਸਤੇ ਬਗੈਰ ਤਿਆਰੀ ਤੋਂ ਬਗੈਰ ਜ਼ਿਆਦਾ ਸਮਾਂ ਦੇਣ ਤੋਂ ਬਹੁਤ ਸਾਰੀਆਂ ਘਾਟਾਂ ਦੇ ਹੁੰਦਿਆਂ ਇਹ ਅੰਕ ਹਾਜ਼ਰ ਹੈ। ਬਹੁਤ ਸਾਰੀ ਛਪਣਯੋਗ ਮਹੱਤਵ-ਪੂਰਨ ਸਾਮਗਰੀ ਇਸ ਵਿਚ ਨਹੀਂ ਜਾ ਸਕੀ।

ਸਾਡੀ ਬਦੇਸ਼ ਯਾਤਰਾ ਸਮੇਂ ਪਾਠਕਾਂ ਨੇ 'ਵਰਿਆਮ' ਦੇ ਪਿਛਲੇ ਅੰਕਾਂ ਦੀ ਬਹੁਤ ਸ਼ਲਾਘਾ ਕੀਤੀ ਹੈ। ਜਿਸ ਹਾਲ ਵਿਚ ਵੀ ਇਹ ਛਪਦਾ ਹੈ ਉਸ ਦੇ ਰੂ-ਬ-ਰੂ ਇਹ ਪਰਸੰਸਾ ਬਹੁਤ ਹੌਸਲਾ ਵਧਾਉਣ ਵਾਲੀ ਹੈ। ਇੰਗਲੈਂਡ ਦੀ ਸੰਗਤ ਨੇ ਜੋ ਪਰੇਮ ਅਤੇ ਸਨੇਹ ਸਾਨੂੰ ਦਿੱਤਾ ਉਸ ਨੇ ਸਾਡੀ ਜ਼ੁਮੇਂਵਾਰੀ ਹੋਰ ਵੀ ਵਧਾ ਦਿੱਤੀ ਹੈ।

ਇਸ ਅੰਕ ਵਿਚ ਪਰਸਿੱਧ ਕਹਾਣੀਕਾਰ (ਸਾਹਿਤ ਅਕਾਡਮੀ ਐਵਾਰਡ ਜੇਤੂ) ਸ੍ਰੀ ਮੋਹਨ ਭੰਡਾਰੀ ਦਾ ਪੱਤਰ ਵੀ ਛਪਿਆ ਹੈ। ਉਹਨਾਂ ਛਪਾਈ ਦੀ ਉਕਾਈ ਵੱਲ ਧਿਆਨ ਦੁਆਇਆ ਹੈ। ਸਾਡੇ ਦੇਸ ਵਿਚਲੇ ਮਿੱਤਰ ਵੀ ਆਖਦੇ ਹਨ। ਕਈ ਤਾਂ ਨਾਰਾਜ਼ਗੀ ਦੀ ਹੱਦ ਤਕ ਵੀ ਆਪਣੇ ਭਾਵ ਪ੍ਰਗਟਾਉਂਦੇ ਹਨ। ਇੰਗਲੈਂਡ ਵਿਚ ਵੀ ਸਾਡਾ ਧਿਆਨ ਏਸ ਪਾਸੇ ਵੱਲ ਦਿਵਾਇਆ ਗਿਆ ਹੈ। ਇਸ ਵੇਲੇ ਵਰਿਆਮ ਦਾ ਸਰਵਰਕ ਟਾਈਟਲ ਅਤੇ ਚਾਰ ਕੁ ਇਸ਼ਤਿਹਾਰ ਆਫਸੈਟ ਤੇ ਛਪਦੇ ਹਨ ਉਹਨਾਂ ਦੀ ਛਪਾਈ ਤਾਂ ਸਭ ਦੇ ਪਸੰਦ ਹੈ ਬਾਕੀ ਪਰਚਾ ਪੁਰਾਣੇ ਤਰ੍ਹਾਂ ਦੇ ਹੱਥ ਨਾਲ ਕੰਪੋਜ਼ਿੰਗ ਨਾਲ ਅਤੇ ਸਲੰਡਰ ਮਸ਼ੀਨ ਤੇ ਛਪਦਾ ਹੈ। ਇਥੇ ਹੀ ਸਾਰੀ ਗੜਬੜ ਹੁੰਦੀ ਹੈ। ਨਿਰਸੰਦੇਹ ਸਾਰਾ ਹੀ ਪਰਚਾ ਆਫਸੈਟ 'ਤੇ ਛਪਣਾ ਤਾਂ ਬਹੁਤ ਮਹਿੰਗਾ ਪੈਂਦਾ ਹੈ ਪਰ ਦੂਸਰੇ ਪਾਸੇ ਹੋਰ ਹੀ ਮਜਬੂਰੀ ਹੈ। ਪਿਛਲ ਸਮੇਂ ਤੋਂ ਪੁਰਾਣੀ ਤਰਜ਼ ਦਾ ਹੱਥ ਨਾਲ ਕੰਪੋਜ਼ਿੰਗ ਤੇ ਬਲਾਕਾਂ ਨਾਲ ਛਪਵਾਈ ਵਾਲਾ ਸਿਸਟਮ ਤਾਂ ਲਗ ਭਗ ਖਤਮ ਹੀ ਹੋ ਗਿਆ ਹੈ। ਇਸ ਸਿਸਟਮ ਵਿਚ ਵਧੀਆ ਛਪਾਈ ਕਰਨ ਵਾਲੀਆਂ ਮਸ਼ੀਨਾਂ ਅਤੇ ਬੰਦੇ ਹੁਣ ਅਲੋਪ ਹੋ ਗਏ ਹਨ। ਬਾਕੀ ਜੋ ਬਚਿਆ ਉਹ ਮਜਬੂਰੀ ਹੈ। ਸਾਡੀ ਇਹ ਮਜਬੂਰੀ ਉਲ੍ਹਾਮਾ ਬਣ ਗਈ ਹੈ। ਸਾਡੇ ਪਾਸ ਇਕੋਇਕ ਚਾਰਾ ਹੈ—ਕੰਪਿਊਟਰ ਰਾਹੀਂ ਕੰਪੋਜ਼ਿੰਗ ਅਤੇ ਆਫਸੈਟ ਤੇ ਛਪਾਈ।

ਅਸੀਂ ਇਸ ਟੀਚੇ ਵਲ ਸੰਜੀਦਗੀ ਨਾਲ ਜਤਨਸ਼ੀਲ ਹਾਂ। ਕੁਝ ਸਮਾਂ ਤਾਂ ਅਸੀਂ ਪਾਠਕਾਂ ਤੋਂ ਮੁਆਫੀ ਹੀ ਮੰਗਦੇ ਹਾਂ। ਸਾਰੇ ਬਦਲਵੇਂ ਪ੍ਰਬੰਧ ਵਾਸਤੇ ਖਰਚਾ ਅਤੇ ਵਕਤ ਤਾਂ ਬਹੁਤ ਚਾਹੀਦਾ ਹੈ। ਸਾਡੀ ਸੋਚ ਅਤੇ ਸਮਰਥਾ ਤੋਂ ਬਾਹਰ ਪਰ ਫੇਰ ਵੀ ਜਿਵੇਂ ਕਿਵੇਂ ਇਹ ਕਰਨਾ ਤਾਂ ਹੈ ਹੀ। ਭਾਵੇਂ ਅਸੀਂ ਪੁਰਾਣੀ ਪਰੈਸ ਅਤੇ ਸਿੱਕਾ ਵੇਚੀਏ, ਭਾਵੇਂ ਉਧਾਰ ਮੰਗੀਏ। ਬਾਹਰੋਂ ਕੰਪਿਊਟਰ 'ਤੇ ਕੰਪੋਜ਼ ਕਰਾਉਣਾ ਅਸੰਭਵ ਕਾਰਜ ਹੈ। ਸ਼ਾਇਦ ਕੁਝ ਸਮਾਂ ਉਹ ਵੀ ਕਰਨਾ ਪਵੇ। ਇਕੋ ਹੀ ਰਾਹ ਹੈ—ਜੇ ਪਰਚਾ ਕੱਢਣਾ ਹੈ ਤਾਂ ਕੰਪਿਊਟਰ ਦੀ ਸੇਵਾ ਲੈਣੀ ਪਵੇਗੀ। ਜਦੋਂ ਨਵੇਂ ਯੰਤਰ ਸਥਾਪਤ ਹੋ ਜਾਣਗੇ ਤਦ ਹੀ ਛਪਾਈ ਦੀ ਸ਼ਕਾਇਤ ਦੂਰ ਹੋਵੇਗੀ, ਸਗੋਂ ਨਵਾਂ ਨਿਖਾਰ ਪਾਠਕਾਂ ਦੀ ਮਨ ਮਰਜ਼ੀ ਦਾ ਵੀ ਇਹਦੇ ਵਿਚ ਆਵੇਗਾ। ਸਾਡੀ ਸੋਚ ਤਾਂ ਇਹੋ ਹੀ ਹੈ। ਅਗੋਂ ਕਾਦਰ ਨੂੰ ਜੋ ਮਨਜ਼ੂਰ ਹੈ ਉਹ ਹੀ ਹੋਵੇਗਾ।

—ਜਗਦੀਸ਼ ਸਿੰਘ

# ਅਹੰਕਾਰ ਅਤੇ ੧ੳਂਕਾਰ

—ਗੁਰੂਬਚਨ ਸਿੰਘ ਨਾਮਧਾਰੀ

ਅਹੰਕਾਰ ਦਾ ਪਸਾਰ ਹੀ ਸੰਸਾਰ ਹੈ। ਅਹੰਕਾਰ ਦਾ ਅਰਥ ਹੈ—ਅਹਮ+ਕਾਰ। ਅਹਮ ਦਾ ਅਰਥ ਹੈ ਮੈਂ ਅਤੇ ਕਾਰ ਦਾ ਅਰਥ ਹੈ, ਕਰਨ ਵਾਲਾ। ਮੈਂ ਮੇਰੀ ਨੂੰ ਜੀਂਵਦਿਆਂ ਰੱਖਣ ਵਾਲਾ ਹਰ ਭਾਵ, ਅਹੰਕਾਰ ਹੈ। ਹਜ਼ਾਰਾਂ ਸਾਲਾਂ ਦੀ ਗਹਿਰੀ ਖੋਜ ਤੋਂ ਬਾਦ ਭਾਰਤੀ ਮਨੀਸ਼ਿਆਂ ਨੇ ਸ਼ਬਦ ਦਿਤਾ ਓਂਕਾਰ। ॐ (ਓਮ) ਇਕ ਨਾਦਾਤਮਕ ਸ਼ਬਦ ਹੈ। ਅ+ਉ+ਮ ਦੇ ਜੋੜ ਨਾਲ ਬਣੇ "ਓਮ" ਦਾ ਅਰਥ ਸ੍ਰਿਸ਼ਟੀ ਦਾ ਸ੍ਰਿਜਨ, ਪਾਲਨ ਅਤੇ ਸੰਹਾਰ ਕਰਤਾ ਪਾਰਬ੍ਰਹਮ! ਅਹੰਕਾਰ ਨੇ ਮੇਰੀ-ਤੇਰੀ ਦੇ ਵਿਚ ਸੰਸਾਰ ਨੂੰ ਵੰਡਿਆ, ਰਿਸ਼ੀ ਨੇ "ਓਂਕਾਰ" ਨਾਲ ਜੀਵ ਨੂੰ ਬ੍ਰਹਮ ਨਾਲ ਜੋੜਨ ਦਾ ਮੰਤ੍ਰ ਦਿੱਤਾ। ਗੁਰੂ ਨਾਨਕ ਨੇ ਓਂਕਾਰ ਦੇ ਨਾਲ ੧ ਲਾ ਕੇ ਬਣਾ ਦਿੱਤਾ, ੧ਓਂਕਾਰ। ਸਵਾਰਥਾਂ ਵਿਚ ਵੰਡਿਆ ਮਨੁੱਖ "ਓਂਕਾਰ" ਨਾਲ ਜੁੜੇਗਾ। ਸੰਪ੍ਰਦਾਵਾਂ ਵਿਚ ਵੰਡਿਆ ਸਮਾਜ ੧ਓ ਨਾਲ, ਬ੍ਰਹਮ ਦੀ ਏਕਾਤਮਤਾ ਨਾਲ ਜੁੜੇਗਾ। ਹੰਕਾਰ ਦੇ ਅਸਾਧ ਰੋਗ ਤੋਂ ਗ੍ਰਸਤ ਸਮਾਜ ਨੂੰ ਨਵਾਂ ਜੀਵਨ ਦਾਨ ਹੈ—੧ਓਂਕਾਰ। ਮਾਇਆ ਤੋਂ ਮੂਰਛਤ ਹੋ ਚੁੱਕੇ ਮਨੁੱਖ ਲਈ ਸੰਜੀਵਨੀ-ਸੂਤ੍ਰ ਹੈ ਇਹ ਨਾਦਾਤਮਕ ਸ਼ਬਦ।

ਪੰਚਵਟੀ ਵਿਚ ਨਿਵਾਸ ਕਰਦਿਆਂ ਇਕ ਵਾਰ ਭ੍ਰਾਤਾ ਸ੍ਰੀ ਰਾਮ ਦੇ ਚਰਨ ਘੁਟਦਿਆਂ ਲਛਮਨ ਨੇ ਜਗਿਆਸਾ ਪ੍ਰਗਟ ਕੀਤੀ, "ਹੇ ਪ੍ਰਭੂ, ਮਾਇਆ ਕੀ ਹੈ? ਮਨੁੱਖੀ ਜਗਤ ਵਿਚ ਦੁੱਖ ਕਿਉਂ ਹੈ?" ਭਗਵਾਨ ਸ੍ਰੀ ਰਾਮ ਨੇ ਜਵਾਬ ਦਿਤਾ:

ਮੈਂ ਅਰ ਮੋਰ ਤੋਰ ਤੋਂ ਮਾਇਆ,
ਜਹਿ ਬਸ ਕੀਨੀ ਸਕਲ ਨੀਕਾਯਾ॥

ਹੇ ਭ੍ਰਾਤਾ ਲਛਮਨ, ਮੈਂ ਅਤੇ ਮੇਰੀ, ਹਉਮੈ ਅਤੇ ਇਸ ਤੋਂ ਉਪਜਿਆ ਹੰਕਾਰ ਹੀ ਮਾਇਆ ਹੈ। ਆਪਣੇ ਆਪ ਨੂੰ "ਦੇਹ" ਸਮਝਣ ਕਰਕੇ ਹੀ ਕੋਈ ਰਾਜਾ ਹੈ ਤਾਂ ਕੋਈ ਰੰਕ! ਸਾਰੇ ਸੰਸਾਰ ਨੂੰ ਦਵੈਤ ਦੇ ਸੰਘਰਸ਼ਮਈ ਮਨੋ-ਵਿਗਿਆਨ ਵਿਚ ਝੋਕਣ ਵਾਲਾ। ਭਾਵ—ਤੱਤ ਸਰੂਪ ਵਿਚ ਸਾਰਾ ਜੀਵ-ਜਗਤ ਇਕ ਹੈ, ਪਰ ਮਾਇਆ ਕਰਕੇ ਸੰਸਾਰ ਵਿਚ ਖੂਨੀ ਸੰਘਰਸ਼ ਹੋ ਰਹੇ ਹਨ। ਜਦੋਂ ਤੱਕ "ਮੈਂ" ਰਹੇਗਾ, ਓਦੋਂ ਤੱਕ "ਤੂੰ" ਭੀ ਰਹੇਗਾ, ਮੇਰੀ ਔਰ ਤੇਰੀ ਦੀ ਵੰਡ ਭੀ ਹੁੰਦੀ ਰਹੇਗੀ। ਹੰਕਾਰ ਦੀ ਇਸੇ ਬਿਰਤੀ ਨੂੰ, ਹਉਮੈ ਦੇ ਇਸੇ ਰਹੱਸ ਨੂੰ ਭਗਤ ਕਬੀਰ ਨੇ ਸੁਲਝਾ ਲਿਆ:

"ਜਬ ਹਮ ਹੋਤੇ ਤਬ ਤੁਮ ਨਾਹੀ,
ਅਬ ਤੁਮ ਹਹੁ ਹਮ ਨਾਹੀ॥"

ਹੇ ਪ੍ਰਭੂ! ਜਦੋਂ ਤਕ ਮੈਂ, ਮੇਰੀ ਦਾ ਹੰਕਾਰ ਸੀ, ਉਦੋਂ ਤਕ ਤੈਥੋਂ ਦੂਰ ਸਾਂ। "ਮੈਂ" ਮਿਟ ਗਿਆ, ਮੇਰਾ ਕੁਝ ਨਾ ਰਿਹਾ, ਮੈਂ "ਦੇਹ" ਨਾ ਰਿਹਾ, ਤਾਂ ਜੋ ਕੁਝ ਬਚਿਆ, ਜੋ ਅਵਸ਼ੇਸ਼ ਰਹਿ ਗਿਆ, ਉਹ ਤਾਂ ਹੇ ਪ੍ਰਭੂ, ਤੂੰ ਆਪ ਸੀ। ਇਹ ਅਵਸਥਾ ਭਗਤ ਕਬੀਰ ਜੀ ਦੀ "ਤੱਤ-ਦਰਸ਼ਨ" ਦੀ ਅਵਸਥਾ ਸੀ।

ਜੀਵ-ਬ੍ਰਹਮ ਦੇ ਭੇਦ ਨੂੰ ਗੁਰੂ ਨਾਨਕ ਨੇ "ਹਉਮੈ" ਦਾ ਨਾਂ ਦਿਤਾ। ਇਕ ਪਰਦਾ, ਬਸ ਇਕ ਦੀਵਾਰ "ਮੈਂ" ਦੀ ਗਿਰ ਜਾਵੇ, ਫੇਅ ਪਵੇ ਤਾਂ "ਜੀਵ ਬ੍ਰਹਮ ਦੁਇ ਏਕ ਸਮਾਨਾ" ਹੋ ਜਾਣ। ਰੋਗ ਦਾ ਨਿਦਾਨ ਕਰਦੇ ਹਨ "ਹਉਮੈ ਦੀਰਘ ਰੋਗ ਹੈ"। ਪੰਚ ਰੋਗ (ਕਾਮ,ਕ੍ਰੋਧ,ਲੋਭ,ਮੋਹ,ਹੰਕਾਰ) ਤਾਂ ਹਉਮੈ ਰੋਗ ਦ ਸਹਿ ਉਤਪਾਦਨ (By Product) ਹਨ। ਜਿਥੇ ਹਉਮੈ ਹੋਵੇਗਾ, ਉਥੇ ਇਹ ਪੰਚ ਵਿਕਾਰ, ਆਪਣੇ ਆਪ ਪੈਦਾ ਹੋ ਜਾਂਦੇ ਹਨ। ਮਹਾਰੋਗ ਤਾਂ ਇਕੋ ਹੈ...ਹਉਮੈ। ਇਸ ਰੋਗ ਦਾ ਉਪਚਾਰ ਭੀ ਗੁਰੂ ਨਾਨਕ ਨੇ ਦਸਿਆ, "ਦਾਰੂ ਭੀ ਇਸ ਮਾਹਿ"—ਤੂੰ ਦੇਹ ਤੋਂ ਪਰੇ ਹੋ ਜਾ, ਹੰਕਾਰ ਤੋਂ ਪਰੇ ਹੋ ਜਾ। ਅੰਦਰ ਜੋ ਮੌਨ ਨਿਰਮਤ ਹੋਇਗਾ, ਜੋ ਪਰਮ ਸ਼ਾਂਤੀ ਦੀ ਪੁਰਵੈਯਾ (ਹਵਾ) ਪ੍ਰਵਾਹਤ ਹੋਇਗੀ, ਉਹ ਪਰਮੇਸ਼ਰ ਹੋਇਗਾ—ਉਸ ਰੀਕਤਤਾ ਵਿਚ, ਉਸ ਖਾਲੀਪਨ ਵਿਚ ਤੇਰਾ ਜੋਤ ਸਰੂਪ, ਤੇਰਾ ਬ੍ਰਹਮ ਸਰੂਪ ਪ੍ਰਗਟ ਹੋ ਜਾਇਗਾ। ਸ਼ਰਤ ਹੈ ਤੂੰ ਨਾ ਰਹੇਂ।

ਇਕ ਵਾਰ ਰਾਜਾ ਜਨਕ ਨੇ ਗੁਰੂ ਅਸ਼ਟਾਵਕ੍ਰ ਤੋਂ ਪੁਛਿਆ, "ਪਰਮ ਸੁਖ ਦਾ ਮਾਰਗ ਕੀ ਹੈ? ਜੀਵਨ-ਮੁਕਤ ਹੋਣ ਦਾ ਰਾਜ਼ ਕੀ ਹੈ?" ਅਸ਼ਟਾਵਕ੍ਰ ਨੇ ਕਿਹਾ:

"ਯਦੀ ਦੇਹ ਪ੍ਰਿਥਕ ਕ੍ਰਿਤਣਾ, ਚਿਤ ਵਿਸ਼ਰਾਮੰ ਤਿਸ਼ਠਸੀ॥
ਅਧੁਨੈਵ ਸੁਖੀ, ਸਾਸ਼ਵਤੰ, ਜੀਵਨ ਮੁਕਤੋ ਭਵਿਸਅਸੀ॥"
(ਅਸ਼ਟਾਵਕ੍ਰ ਗੀਤਾ)

ਹੇ ਰਾਜਨ! ਦੇਹ ਨੂੰ ਆਪਣੇ ਤੋਂ ਵੱਖਰਿਆਂ ਕਰ ਲਈਏ, ਤਾਂ ਅਚਾਨਕ ਚਿੱਤ ਦੀ ਬਿਰਤੀਆਂ ਸ਼ਾਂਤ ਹੋ ਜਾਂਦੀਆਂ ਹਨ, ਮਨ ਦੀ ਦੌੜ ਰੁਕ ਜਾਂਦੀ ਹੈ। ਐਸਾ ਹੁੰਦਿਆਂ ਹੀ ਇਕ ਕ੍ਰਾਂਤੀ ਘਟਦੀ ਹੈ, ਪਰਮ-ਸ਼ਾਂਤੀ ਘਿਰ ਆਉਂਦੀ ਹੈ। ਇਹੀ ਸੁਖ ਦਾ ਰਾਜ਼ ਹੈ, ਅਮਰਤਵ ਦਾ ਵਸੀਲਾ ਹੈ, ਜੀਵਨ-ਮੁਕਤੀ ਦਾ ਸੂਤ੍ਰ ਹੈ!

ਗੁਰੂ ਗੋਰਖਨਾਥ ਨੇ ਆਪਣੇ ਅਨੁਯਾਈਆਂ ਨੂੰ ਕਿਹਾ,

"ਮਰੋ ਹੇ ਜੋਗੀ ਮਰੋ, ਮਰੋ ਮਰਨ ਹੈ ਮੀਠਾ ॥
ਐਸੀ ਮਰਨੀ ਮਰੋ, ਜਿਸ ਮਰਨੀ ਮਰਿ ਗੋਰਖ ਡੀਠਾ ॥"
(ਗੋਰਖ ਬਾਣੀ)

ਮਰਨ ਤੋਂ ਬਾਦ ਕਦੀ ਪਾ ਨਹੀਂ ਸਕੋਗੇ। ਸਰੀਰ ਬਿਨਸਣ ਤੋਂ ਬਾਦ ਇਸ ਰਹੱਸ ਨੂੰ ਦੇਖਣ ਦਾ ਕੋਈ ਉਪਾਅ ਨਾ ਰਹੇਗਾ...ਜੀਵੰਦਿਆਂ ਮਰੋ, ਦੇਹ ਦੀ ਆਸਕਤੀ ਨੂੰ ਮਾਰੋ, 'ਮੈਂ' ਦੇ ਸੰਸਾਰਕ ਭਾਵ ਨੂੰ ਮਾਰੋ, ਆਪਣੀ ਮੌਤ ਨੂੰ ਆਪ ਹੀ ਦੇਖ ਸਕੋ,...ਤਾਂ ਸਮਝੋ, ਜੀਵਨ-ਮੁਕਤੀ ਦਾ ਮਹਾਮੰਤਰ ਸਾਰਥਕ ਹੋ ਗਿਆ।

ਪ੍ਰਕਿਰਤੀ ਦਾ ਨਿਯਮ ਸ਼ਾਸਵਤ ਹੈ—ਜਿਥੇ ਹਵਾ ਦਾ ਦਬਾਅ ਘਟੇ, ਜਿਥੇ ਰਿਕਤ-ਖੇਤਰ ਬਣੇ, ਉਸ ਸਥਾਨ ਨੂੰ ਭਰਨ ਲਈ ਆਲਿਓਂ-ਦੁਆਲਿਓਂ ਹਵਾ ਦੌੜਦੀ ਹੈ। ਰਿਕਤਤਾ ਜਿਤਨੀ ਗਹਿਰੀ ਹੋਵੇਗੀ, ਹਵਾ ਦੀ ਗਤੀ ਭੀ ਉਤਨੀ ਹੀ ਤੇਜ਼ ਹੋਏਗੀ। ਜੇ ਹਵਾ ਹਨੇਰੀ ਬਣ ਜਾਏ ਤਾਂ ਸਿਆਣੇ ਸਮਝ ਲੈਂਦੇ ਹਨ ਕਿ ਕਿਸੇ ਥਾਂ ਤੇ ਹਵਾ ਦਾ ਭਾਰ ਬਹੁਤ ਜ਼ਿਆਦਾ ਘਟ ਗਿਆ ਹੋਵੇਗਾ, ਜਿਸ ਨੂੰ ਭਰਨ ਲਈ ਕੁਦਰਤ ਨੇ ਹਵਾ ਨੂੰ ਹਨੇਰੀ ਬਣਾ ਦਿਤਾ। ਪ੍ਰਾਣੀ ਜਦੋਂ ਨਿਮਾਣਾ ਹੋ ਜਾਏ, ਨਿਰਬਲ ਹੋ ਜਾਏ, ਹੰਕਾਰ ਤੋਂ ਰਹਿਤ ਹੋ ਜਾਏ, ਤਾਂ ਪਰਮੇਸ਼ਰ ਦੀ ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ। ਇਸ ਤੋਂ ਇਕ ਕਦਮ ਅੱਗੇ ਜਦੋਂ "ਮੈਂ" ਨੂੰ ਹੀ ਛੱਡ ਦਏ, ਅਹੰਕਾਰ ਦੇ ਭਾਰ ਤੋਂ ਬਿਲਕੁਲ ਰਹਿਤ ਹੋ ਜਾਏ, ਤਾਂ ਉਸ ਪ੍ਰਾਣੀ ਵਿਚ ਪਰਮੇਸ਼ਰ ਆਪ ਪ੍ਰਗਟ ਹੋ ਜਾਂਦਾ ਹੈ। ਇਹੀ ਭੇਦ ਹੈ ਨਾਨਕ ਅਤੇ ਨਾਥਾਂ ਵਿਚ। ਗੋਰਖਨਾਥ ਅਤੇ ਉਸ ਦੇ ਚੇਲਿਆਂ ਨੇ ਜੋਗ-ਵਿਦਿਆ ਸਿੱਖੀ, ਘਰ-ਬਾਰ ਦਾ ਤਿਆਗ ਕੀਤਾ...ਪਰ ਹਉਮੈ ਨਾ ਤਿਆਗ ਸਕੇ। ਨਤੀਜਾ, ਜੋਗ-ਵਿਦਿਆ ਦਾ ਹੰਕਾਰ ਵਧ ਗਿਆ, ਘਰ-ਤਿਆਗ ਦਾ ਹੰਕਾਰ ਵਧ ਗਿਆ। ਸੰਸਾਰ ਤੋਂ ਦੂਰ ਹੋ ਗਏ, ਕਰਤਾਰ ਤੋਂ ਵਾਂਝਿਆਂ ਹੋ ਗਏ। ਹੰਕਾਰ ਵਿਚ ਆ ਕੇ ਗੁਰੂ ਨਾਨਕ ਨੂੰ ਸ਼ਕਤੀ-ਪਰੀਕਸ਼ਣ ਦੀ ਚਣੌਤੀ ਦੇ ਦਿਤੀ—ਪਹਿਲਾਂ ਅਸੀਂ ਛੁਪਦੇ ਹਾਂ, ਤੁਸੀਂ ਸਾਨੂੰ ਲੱਭ ਲਵੋ ਤਾਂ ਵਲੀ ਸਮਝਾਂਗੇ। ਸਾਰੇ ਨਾਥ ਅਲੋਪ ਹੋ ਗਏ—ਕੋਈ ਆਕਾਸ਼ ਵਿਚ ਉਡਾਰੀ ਮਾਰ ਗਿਆ, ਕੋਈ ਪਹਾੜਾਂ ਦੀ ਗੁਪਤ ਗੁਫਾ ਵਿਚ ਛੁਪ ਗਿਆ। ਗੁਰੂ ਨਾਨਕ ਨੇ ਪੈਰ ਦੀ ਖੜਾਓਂ ਨੂੰ ਹੁਕਮ ਦਿਤਾ, "ਜਾਓ ਭਾਈ, ਜੋਗੀਆਂ ਨੂੰ ਰਾਹੇ ਪਾਓ।" ਖੜਾਓਂ, ਇਕ-ਇਕ ਦੇ ਸਿਰ 'ਤੇ ਵੱਜਣ ਲਗ ਪਈ। ਜਿਹੜਾ ਜਿਥੇ ਛੁਪਿਆ ਸੀ ਉਥੇ ਹੀ ਸਿਰ 'ਤੇ ਠੋਕਣ ਲੱਗਦੀ, ਗੁਰੂ ਨਾਨਕ ਦੇ ਚਰਨਾਂ ਵਿਚ ਲਿਆ ਕੇ ਛੱਡਦੀ। ਸ਼ਰਤ ਦੇ ਅਨੁਸਾਰ ਹੁਣ ਵਾਰੀ ਗੁਰੂ ਨਾਨਕ ਦੇ ਛੁਪਣ ਦੀ ਸੀ। ਸਤਿਗੁਰੂ ਅੰਤਰ-ਧਿਆਨ ਹੋਏ, ਪੰਜ ਤੱਤ ਤੋਂ ਬਣੇ ਸਰੀਰ ਨੂੰ ਪੰਜ ਤੱਤਾਂ ਵਿਚ ਹੀ ਵਿਲੀਨ ਕਰ ਦਿੱਤਾ। ਹੰਕਾਰ ਦੇ ਭਰੇ ਯੋਗੀ ਆਕਾਸ਼ ਪਾਤਾਲ, ਗ੍ਰਹਿ ਨਛੱਤ੍ਰਾਂ ਵਿਚ ਭਾਲਦੇ ਰਹੇ। ਜਦੋਂ ਹਾਰ ਕੇ ਅਰਦਾਸ ਕੀਤੀ ਤਾਂ ਪੰਜ ਤੱਤ ਸੰਯੁਕਤ ਹੋਏ, ਗੁਰੂ ਨਾਨਕ ਪ੍ਰਗਟ ਹੋ ਗਏ। ਇਹੀ ਫਰਕ ਹੈ, ਨਾਥਾਂ ਵਿਚ ਅਤੇ ਨਾਨਕ ਵਿਚ! ਜਿਥੇ ਹਉਮੈ ਦਾ ਭਾਰ ਹੈ, ਉਥੇ ਕਰਤਾਰ ਨਹੀਂ ਵਸਦਾ। ਗੁਰੂ ਨਾਨਕ ਹੰਕਾਰ ਤੋਂ ਸਰਵ-ਰਹਿਤ ਹੈ, ਨਾਨਕ ਆਪ ਨਿਰੰਕਾਰ ਹੋ ਗਿਆ।

ਦਸਮ ਪਾਤਸ਼ਾਹ ਅਕਾਲ ਉਸਤਤ ਦੀ ਰਚਨਾ ਕਰ ਰਹੇ ਸਨ। ਪ੍ਰਭੂ ਦਾ ਮਹਿਮਾ ਗਾਨ ਕਰਦੇ-ਕਰਦੇ ਵਿਰਾਗੀ ਹੋ ਗਏ। ੧੪ ਵਾਰ ਤੂੰਹੀ, ਤੂੰਹੀ, ਤੂੰਹੀ, ਤੂੰਹੀ ਲਿਖ ਗਏ। ਗੋਬਿੰਦ ਵਿਚ ਲੀਨ ਹੋ ਚੁਕੇ "ਗੋਬਿੰਦ" ਦੀ ਅੰਤਮ ਪ੍ਰਾਰਥਨਾ ਹੀ "ਅਕਾਲ-ਉਸਤਤ" ਬਣ ਗਈ।

ਮਨੋਵਿਗਿਆਨਕ ਕਹਿੰਦੇ ਹਨ, ਮਨੁੱਖ ਆਪਣੇ ਦੁੱਖ ਤੋਂ ਜ਼ਿਆਦਾ ਕਿਸੇ ਪਰਾਏ ਦੇ ਸੁਖ ਨੂੰ ਵੇਖ ਕੇ ਦੁਖੀ ਹੁੰਦਾ ਹੈ। ਆਪਣੇ ਅਭਾਵ ਤੋਂ ਬਹੁਤਾ ਦੂਸਰੇ ਦਾ ਪ੍ਰਭਾਵ ਸਤਾਂਦਾ ਹੈ। ਭਾਰਤੀ ਸੰਤ ਹਜ਼ਾਰਾਂ ਸਾਲ ਹਉਮੈ ਤੇ ਸ਼ੋਧ ਕਰਦੇ ਰਹੇ, ਮਨੁੱਖ ਦੇ ਦੁੱਖ ਦੇ ਕਾਰਨ ਭਾਲਦੇ ਰਹੇ। ਇਸ ਖੋਜ ਦਾ ਨਤੀਜਾ ਬੜਾ ਹੈਰਤ-ਅੰਗੇਜ਼ ਨਿਕਲਿਆ। ਜਿਵੇਂ ਹੀ ਕਿਸੇ ਸ਼ੋਧ ਕਰਤਾ ਸੰਤ ਨੇ ਆਪਣੇ ਵਿਚੋਂ "ਮੈਂ" ਨੂੰ ਕੱਢਿਆ, ਦੂਸਰਾ, ਪਰਾਇਆ ਅਲੋਪ ਹੋ ਗਿਆ। "ਮੈਂ" ਨਾ ਰਿਹਾ, ਤਾਂ ਬੇਗਾਨਾ ਭੀ ਨਾ ਰਿਹਾ। ਸਾਰੀ ਸ੍ਰਿਸ਼ਟੀ ਬ੍ਰਹਮਮਯ ਹੋ ਗਈ। ਇਸੇ ਅਵਸਥਾ 'ਤੇ ਪਹੁੰਚ ਕੇ ਬੁੱਲੇਸ਼ਾਹ ਕਹਿੰਦਾ ਹੈ :

ਗੰਗਾ ਗਿਆਂ ਭੀ ਗੱਲ ਨਾ ਮੁਕਦੀ,
ਭਾਵੇਂ ਸੌ-ਸੌ ਟੁਬੀਆਂ ਲਾਈਏ।
ਗਇਆ ਗਿਆ ਭੀ ਗੱਲ ਨਾ ਮੁਕਦੀ,
ਭਾਵੇਂ ਸੌ-ਸੌ ਪਿੰਡ ਭਰਾਈਏ।
ਮੱਕੇ ਗਿਆਂ ਭੀ ਗੱਲ ਨਾ ਮੁਕਦੀ,
ਭਾਵੇਂ ਸੌ-ਸੌ ਜੁੰਮੇ ਪੜ੍ਹ ਆਈਏ।
ਬੁੱਲ੍ਹੇਸ਼ਾਹ ਗੱਲ ਤਾਈਓਂ ਮੁਕਦੀ,
ਜੇ ਵਿਚੋਂ ਆਪ ਗਵਾਈਏ।

ਹੰਕਾਰ ਅਤੇ ਨਿਰੰਕਾਰ ਦਾ ਵਿਰੋਧ ਹੈ। ਜਿਥੇ ਹੰਕਾਰ ਡਿਗਦਾ ਹੈ, ਉਥੇ ੧ਓਂਕਾਰ ਪ੍ਰਗਟ ਹੁੰਦਾ ਹੈ...ਬਸ।

---

ਕੋਠੀ ਨੰਬਰ ੭੯੯, ਫੇਸ—੬, ਮੋਹਾਲੀ (ਚੰਡੀਗੜ੍ਹ)

# ਬਟਵਾਰਾ ਤੇ ਲੇਖਕ ਦੀ ਮਾਨਸਿਕਤਾ

—ਜਸਵੰਤ ਸਿੰਘ ਵਿਰਦੀ

ਦੇਸ਼ ਦੇ ਬਟਵਾਰੇ ਵੇਲੇ ਮੇਰਾ ਪਿਤਾ ਮਿਸਤਰੀ ਮੀਹਾਂ ਸਿੰਘ ਸਰਹੱਦੀ ਸੂਬੇ ਵਿਚ ਲੰਡੀਕੋਤਲ ਦੇ ਨੇੜੇ ਕੋਟੀ ਪੁਲੀ ਬਣਵਾ ਰਿਹਾ ਸੀ। ੧੫ ਅਗਸਤ ੧੯੪੭ ਤਕ ਉਹ ਜਲੰਧਰ ਨਹੀਂ ਸੀ ਪਹੁੰਚਿਆ, ਜਿਸ ਕਰਕੇ ਅਸੀਂ ਲੋਕ ਬਹੁਤ ਫ਼ਿਕਰਮੰਦ ਸਾਂ। ਕਿਉਂਕਿ ਉਧਰੋਂ ਲਾਸ਼ਾਂ ਦੀਆਂ ਭਰੀਆਂ ਹੋਈਆਂ ਗੱਡੀਆਂ ਜਲੰਧਰ ਤਕ ਪੁਜਦੀਆਂ ਸਨ, ਪਰ ਸਾਡੇ 'ਚ ਹਿੰਮਤ ਨਹੀਂ ਸੀ ਕਿ ਉਨ੍ਹਾਂ ਲਾਸ਼ਾਂ ਵਿਚੋਂ ਆਪਣੇ ਪਿਤਾ ਨੂੰ ਪਛਾਣ ਸਕਦੇ...।

ਫੇਰ ਅਗਸਤ ਦੇ ਅਖ਼ੀਰ 'ਚ ਜਾਂ ਸਤੰਬਰ ਦੇ ਆਰੰਭ ਵਿਚ ਪਿਤਾ ਅਚਾਨਕ ਹੀ ਰਾਤ ਵੇਲੇ ਘਰ ਆ ਗਿਆ। ਉਹਦੇ ਨਾਲ ਦੋ ਗੱਭਰੂ ਪਠਾਨ ਮੁੰਡੇ ਸਨ ਜਿਹੜੇ ਲੰਡੀਕੋਤਲ ਤੋਂ ਪਿਤਾ ਦੇ ਨਾਲ ਜਲੰਧਰ ਤਕ ਆਏ ਸਨ। ਖਾਨ ਸਾਹਿਬ ਫ਼ਰਮਾਨ ਅਲੀ ਨੇ ਉਨ੍ਹਾਂ ਨੂੰ ਪਿਤਾ ਜੀ ਦੇ ਨਾਲ ਭੇਜਿਆ ਸੀ। ਖਾਨ ਸਾਹਿਬ ਫ਼ਰਮਾਨ ਅਲੀ ਉਨ੍ਹਾਂ ਦਾ ਇੰਜਨੀਅਰ ਸੀ।

ਉਨ੍ਹਾਂ ਪਠਾਨ ਮੁੰਡਿਆਂ ਨਾਲ ਕੁਝ ਵੀ ਹੋ ਸਕਦਾ ਸੀ। ਇਸ ਲਈ ਉਨ੍ਹਾਂ ਦੀ ਬਹੁਤ ਕੁਰਬਾਨੀ ਸੀ ਅਤੇ ਇਹ ਗੱਲ ਅੱਜ ਤਕ ਵੀ ਮੈਨੂੰ ਨਹੀਂ ਭੁੱਲਦੀ, ਹਾਲਾਂ ਕਿ ਮੇਰਾ ਪਿਤਾ ਵੀ ਮਈ ੧੯੬੧ ਵਿਚ ਗੁਜ਼ਰ ਗਿਆ ਸੀ। ਇਕ ਹੋਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਮੇਰਾ ਪਿਤਾ ਲੰਡੀਕੋਤਲ ਤੋਂ ਜਲੰਧਰ ਪੁੱਜਕੇ ਵੀ ਮਾਨਸਿਕ ਤੌਰ 'ਤੇ ਲੰਡੀਕੋਤਲ ਦੀ ਪੁਲੀ ਨਾਲ ਜੁੜਿਆ ਹੋਇਆ ਸੀ। 'ਵਾਘੇ ਦੇ ਆਰਪਾਰ' ਕਹਾਣੀ ਮੈਂ ਇਸੇ ਘਟਨਾ ਨੂੰ ਲੈਕੇ ਲਿਖੀ ਹੈ ਜਿਸ ਦੇ ਅੰਤਲੇ ਸੰਵਾਦ ਕੁਝ ਇਸ ਤਰ੍ਹਾਂ ਦੇ ਹਨ: 'ਜਦੋਂ ਉਹ 'ਰੱਬ ਰਾਖਾ' ਕਹਿ ਕੇ ਚੱਲਣ ਲੱਗੇ ਤਾਂ ਪਿਤਾ ਜੀ ਨੇ ਕਿਹਾ—'ਓਏ ਸ਼ੇਰੋ! ਮੈਂ ਜਿਹੜੇ ਗਾਰਡਰ ਕਾਬਲੇ ਲਾਕੇ ਸੀਮੇਂਟ ਦੀਆਂ ਕੁਰਸੀਆਂ ਤੇ ਰੱਖ ਆਇਆ ਸੀ, ਉਨ੍ਹਾਂ ਨੂੰ ਹਾਲੇ ਰਿਬਟਾਂ ਨਾ ਲਾਇਓ, ਮਿਸਤਰੀ ਮਿਹਰਦੀਨ ਨੂੰ ਕਹਿ ਦੇਣਾ।'

ਅਲੀ ਨੇ ਕਿਹਾ—'ਪਰ ਮਿਸਤਰੀ ਜੀ, ਹੁਣ ਤਾਂ ਪੰਦਰਾਂ ਵੀਹ ਦਿਨ ਹੋ ਗਏ ਨੇ...ਪਤਾ ਨਹੀਂ ਸਾਨੂੰ ਹਫ਼ਤਾ ਭਰ ਹੋਰ ਲੱਗ ਜਾਵੇ...ਕੁਰਸੀਆਂ ਤਾਂ ਸੁੱਕ ਚੁੱਕੀਆਂ ਹੋਣਗੀਆਂ।'

'ਚਲੋ ਠੀਕ ਹੈ!' ਪਿਤਾ ਜੀ ਨੇ ਉਨ੍ਹਾਂ ਨੂੰ ਥਾਪੀ ਦੇਕੇ ਕਿਹਾ—'ਮਿਹਰਦੀਨ ਨੂੰ ਕਹਿਣਾ, ਰਿਬਟਾਂ ਲਾ ਦੇਵੇ!' ਫੇਰ ਭਿੱਜੇ ਹੋਏ ਗਲੇ ਨਾਲ ਬੋਲੇ—'ਤੁਸੀਂ ਬੜੇ ਸਿਆਣੇ ਹੋ ਗਏ ਹੋ, ਮੇਰਿਓ ਸ਼ੇਰੋ! ਜੀਉਂਦੇ ਵਸਦੇ ਰਹੋ। ਤੁਹਾਡਾ ਵੀ ਰੱਬ ਰਾਖਾ!'

ਕਹਾਣੀ ਕਾਫ਼ੀ ਲੰਮੀ ਹੈ ਅਤੇ ਉਸ ਵਿਚ ਪੰਜਾਬੀਆਂ ਦੇ ਕਿਰਦਾਰ ਬਾਰੇ ਕਾਫ਼ੀ ਕੁਝ ਆਉਂਦਾ ਹੈ।

ਪਿਤਾ ਜੀ ਨੇ ਇਹ ਵੀ ਦੱਸਿਆ ਸੀ—'ਬਟਵਾਰੇ ਤੋਂ ਪਹਿਲਾਂ ਸਾਨੂੰ ਸਰਕਾਰੀ ਮੁਲਾਜ਼ਮਾਂ ਨੂੰ ਮਹਿਕਮੇ ਵਲੋਂ ਪੁੱਛਿਆ ਗਿਆ ਸੀ—ਅਸੀਂ ਹਿੰਦੁਸਤਾਨ ਵਿਚ ਰਹਿਣਾ ਹੈ ਕਿ ਪਾਕਿਸਤਾਨ ਵਿਚ?... ਜਵਾਬ 'ਚ ਮੈਂ ਲਿਖਿਆ ਸੀ—ਪਹਿਲਾਂ ਮੈਨੂੰ ਦੱਸੋ—ਹਿੰਦੁਸਤਾਨ ਕਿਹੜਾ ਦੇਸ਼ ਹੈ ਅਤੇ ਪਾਕਿਸਤਾਨ ਕਿਹੜਾ ਹੈ?...ਪਰ ਜਵਾਬ ਨਹੀਂ ਸੀ ਆਇਆ...।'

ਅੱਜ ਕਲ੍ਹ ਦੇ ਭਗਤ ਸਿੰਘ ਚੌਕ ਵਲੋਂ ਪੰਜ ਪੀਰ ਬਾਜ਼ਾਰ ਵਲ ਜਾਂਦੇ ਸਾਂ ਤਾਂ ਪੰਜ ਪੀਰਾਂ ਦੀਆਂ ਦਰਗਾਹਾਂ ਦੇ ਸਾਹਮਣੇ ਰੇਲਵੇ ਦੇ ਇਕ ਮੁਸਲਮਾਨ ਐਸ.ਡੀ.ਓ. ਦੀ ਕੋਠੀ ਸੀ। ਉਸ ਦੀਆਂ ਤਿੰਨ ਬੇਗਮਾਂ ਸਨ—ਇਕ ਲਾਹੌਰ ਰਹਿੰਦੀ ਸੀ, ਦੂਜੀ ਪੁਲਾਂ 'ਤੇ ਉਹਦੇ ਨਾਲ ਹੁੰਦੀ ਸੀ ਅਤੇ ਤੀਜੀ ਮਜ਼ਹਬੀ ਕਿਸਮ ਦੀ ਨੂੰ ਉਹਨੇ ਪੰਜਪੀਰਾਂ ਦੇ ਸਾਹਮਣੇ ਕੋਠੀ ਬਣਾ ਦਿੱਤੀ ਸੀ। ਇਥੇ ਹੀ ਫ਼ਸਾਦੀਆਂ ਨੇ ਉਸ ਬੇਗਮ ਨੂੰ ਕਤਲ ਕੀਤਾ ਅਤੇ ਉਸ ਦਾਂ ਜੋਬਨਮੱਤੀ ਧੀ ਨੂੰ ਨਗਨ ਕਰਕੇ ਜਲੂਸ ਕੱਢਿਆ। 'ਕਰਾਮਾਤ' ਕਹਾਣੀ ਉਸੇ ਕੁੜੀ ਬਾਰੇ ਹੈ। ਸਾਡੇ ਮਾਮੇ ਜੀਤ ਸਿਹੁੰ ਨੇ ਉਹਨੂੰ ਬਚਾਣ ਦਾ ਜਤਨ ਕੀਤਾ ਸੀ। ਪਰ ਫ਼ਸਾਦੀਆਂ ਨੇ ਉਹਨੂੰ ਮਾਰ ਸੁੱਟਿਆ ਸੀ, ਪਰ ਉਹ ਲੋਕ ਉਸ ਕੁੜੀ ਨਾਲ ਬਦਫੈਲੀ ਨਹੀਂ ਸਨ ਕਰ ਸਕੇ।

ਜਲੰਧਰ ਦਾ ਸਟੇਸ਼ਨ ਉਦੋਂ ਸ਼ਾਨਦਾਰ ਸਟੇਸ਼ਨਾਂ ਵਿਚੋਂ ਨਹੀਂ ਸੀ। ਸਟੇਸ਼ਨ ਤੋਂ ਬਾਹਰ ਨਿਕਲਕੇ ਕੰਪਨੀ ਬਾਗ ਵੱਲ (ਅੱਜ ਕਲ੍ਹ ਦੇ ਅਜੀਤ ਭਵਨ ਦੇ ਕੋਲ ਦੀ) ਜਾਂਦੇ ਸਾਂ ਤਾਂ ਰਾਹ 'ਚ ਮੁਹੱਲਾ ਗੋਬਿੰਦਗੜ੍ਹ ਆਉਂਦਾ ਸੀ। ਸ਼ਾਮ ਵੇਲੇ ਸਟੇਸ਼ਨ ਤੋਂ ਅੱਗੇ ਵੀਰਾਨੀ ਫੈਲ ਜਾਂਦੀ ਸੀ। ਸਾਡੇ ਪਿਤਾ ਨੇ ਮੇਰੇ ਜਨਮ ਤੋਂ ਪਹਿਲਾਂ, ੧੯੩੨ ਵਿਚ ਇਥੇ ਘਰ ਬਣਾ ਲਿਆ ਸੀ ਕਿਉਂਕਿ ਰਾਤ-ਬਰਾਤੇ ਜਲੰਧਰ ਆ ਕੇ

ਪਿੰਡ (ਜੰਡਿਆਲ) ਤਕ ਨਹੀਂ ਸੀ ਪਹੁੰਚਿਆ ਜਾ ਸਕਦਾ। ੧੯੪੭ ਵਿਚ ਅਸੀਂ ਗੋਬਿੰਦਗੜ੍ਹ ਵਾਲ ਘਰ ਵਿਚ ਹੀ ਸਾਂ। ਸਾਡੇ ਮੁਹੱਲੇ ਦੇ ਸਾਹਮਣੇ ਸੜਕ ਦੇ ਦੂਜੇ ਪਾਸੇ ਉੱਤਰ ਵੱਲ ਬਹੁਤ ਵੱਡੇ ਮੈਦਾਨ ਵਿਚ ਇਕ ਪਠਾਨ ਦਾ ਟਾਲ ਸੀ। ਉਸ ਟਾਲ ਨੂੰ ਅੱਗ ਲਾ ਦਿੱਤੀ ਗਈ ਸੀ ਅਤੇ ਲਾਹੌਰ ਰਾਵਲਪਿੰਡੀ ਵਲੋਂ ਆਉਣ ਵਾਲੀਆਂ ਹਿੰਦੂ ਸਿੱਖਾਂ ਦੀਆਂ ਲਾਸ਼ਾਂ ਅਤੇ ਜਲੰਧਰ ਦੇ ਸਟੇਸ਼ਨ 'ਤੇ ਕਤਲ ਕੀਤੀਆਂ ਹੋਈਆਂ ਮੁਸਲਮਾਨਾਂ ਦੀਆਂ ਲਾਸ਼ਾਂ ਉਸ ਟਾਲ ਵਿਚ ਹੀ ਸੁੱਟੀਆਂ ਜਾਂਦੀਆਂ ਸਨ। ਅਤੇ ਇਹ ਅਮਲ (ਕਿਰਿਆਕਰਮ) ਮਹੀਨਾ ਭਰ ਜਾਰੀ ਰਿਹਾ ਸੀ। ਧੋਗੜੀ ਪਠਾਨਾਂ ਦਾ ਪਿੰਡ ਸੀ, ਗੜ੍ਹਾ ਮੁਸਲਮਾਨਾਂ ਦਾ ਗੜ੍ਹ ਸੀ ਅਤੇ ਬਾਰਾਂ ਬਸਤੀਆਂ ਵੀ ਬਹੁਗਿਣਤੀ ਵਿਚ ਮੁਸਲਮਾਨਾਂ ਦੀ ਵਸੋਂ ਵਾਲੀਆਂ ਹੀ ਸਨ। ਰਾਤਾਂ ਵੇਲੇ ਬਸਤੀਆਂ ਵਲੋਂ ਅੱਲਾ-ਹੂ-ਅਕਬਰ ਦੇ ਨਾਅਰੇ ਗੂੰਜਦੇ ਅਤੇ ਗੋਬਿੰਦਗੜ੍ਹ ਵਲੋਂ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਜਵਾਬੀ ਹਮਲੇ ਹੁੰਦੇ। ਗੋਬਿੰਦਗੜ੍ਹ ਵਿਚ ਦੋ ਡਰਾਈਵਰ ਭਰਾ ਬੜੇ ਖਾੜਕੂ ਕਿਸਮ ਦੇ ਸਨ। (ਮੈਂ ਉਨ੍ਹਾਂ ਦੇ ਨਾਮ ਨਹੀਂ ਲਿਖਣੇ) ੧੯੪੬ ਦੇ ਅਖੀਰ 'ਚ ਗੁਰਦਵਾਰੇ ਦੀ ਚੋਣ ਹੋਈ ਤਾਂ ਉਹ ਦਾਰੂ ਪੀ ਕੇ ਤੇ ਨੰਗੀਆਂ ਤਲਵਾਰਾਂ ਲੈ ਕੇ ਗੁਰਦਵਾਰੇ 'ਚ ਗਏ ਤੇ ਗੰਦੀਆਂ ਗਾਲ੍ਹਾਂ ਕੱਢ ਕੇ ਪ੍ਰਧਾਨ ਅਤੇ ਸਕੱਤਰ ਬਣ ਗਏ। ੧੯੪੭ ਵਿਚ ਬਹੁਤੀ ਕੱਟ-ਵੱਢ ਉਨ੍ਹਾਂ ਦੀ ਅਗਵਾਈ ਵਿਚ ਹੀ ਹੋਈ ਸੀ। ਉਨ੍ਹਾਂ ਵਿਚੋਂ ਇਕ ਨੇ ਤਾਂ ਇਕ ਮੁਸਲਮਾਨ ਦੇ ਤਲਵਾਰ ਮਾਰਨ ਲੱਗਿਆਂ ਆਪਣਾ ਨੱਕ ਹੀ ਵਢਵਾ ਲਿਆ ਸੀ ਕਿਉਂਕਿ ਉਹਦੀ ਕਿਰਪਾਨ ਦਾ ਮੁੱਠਾ ਟੁੱਟ ਗਿਆ ਤੇ ਕਿਰਪਾਨ ਉਹਦੇ ਨੱਕ ਤੇ ਲੱਗੀ। ਇਸੇ ਘਟਨਾ ਨੂੰ ਕੁਝ ਕੁ ਬਦਲ ਕੇ ਮੈਂ ਕਹਾਣੀ 'ਨੱਕ ਵਢਾ ਘਰ ਆਏ' ਲਿਖੀ ਜਿਸ ਵਿਚ ਇਕ ਝਟਕਈ ਇਕ ਤੇਲੀ ਨੂੰ ਕਤਲ ਕਰਨ ਲੱਗਾ ਨੱਕ ਵੱਢਵਾ ਲੈਂਦਾ ਹੈ। ਤਦੇ ਹੀ ਕਹਿੰਦੇ ਨੇ—ਜੇਹਾ ਬੀਜੈ ਸੋ ਲੁਣੈ...। ਪਰ ਉਦੋਂ ਹਰ ਕੋਈ ਕੱਟ-ਵੱਢ ਲਈ ਦਲੇਰ ਹੋ ਗਿਆ ਲਗਦਾ ਸੀ। ਕੱਟ-ਵੱਢ ਮਗਰੋਂ ਲਾਸ਼ਾਂ ਦੀਆਂ ਜੇਬਾਂ ਫੋਲੀਆਂ ਜਾਂਦੀਆਂ, ਘੜੀਆਂ ਤੇ ਗਹਿਣੇ-ਗੱਟੇ ਲਾਹਕੇ ਲੋਕ ਲਾਸ਼ਾਂ ਨੂੰ ਠੁੱਡੇ ਮਾਰਦੇ। ਕੁਝ ਨਾ ਲੱਭਣਾ ਤਾਂ ਗਾਲ੍ਹਾਂ ਕੱਢਦੇ।

ਸਾਡੇ ਘਰ (੯੧੮ ਮੁਹੱਲਾ ਗੋਬਿੰਦਗੜ੍ਹ) ਦੇ ਸਾਹਮਣੇ ਇਕ ਬਹੁਤ ਵੱਡੀ ਕੋਠੀ ਸੀ, ਅੱਜ ਉਹਦੇ ਕਈ ਟੋਟੇ ਹੋ ਚੁਕੇ ਹਨ। ਉਸ ਕੋਠੀ ਦਾ ਮਾਲਕ ਮੁਨਸ਼ੀ ਅਜ਼ੀਜ਼ਦੀਨ ਸੀ। ਉਸ ਦਾ ਪੁੱਤਰ ਵੀ ਸਾਡੇ ਪਿਤਾ ਵਾਂਗ ਰੇਲਵੇ ਵਿਚ ਸੀ ਅਤੇ ਵਧੇਰੇ ਕਰਕੇ ਬਲੋਚਿਸਤਾਨ ਵਿਚ ਰਹਿੰਦਾ ਸੀ। ਉਹ ਉਥੋਂ ਅੰਗੂਰ, ਅਨਾਰ, ਸਰਧਾ ਅਤੇ ਅਖਰੋਟ ਆਦਿ ਭੇਜਦਾ ਤਾਂ ਮੁਨਸ਼ੀ ਜੀ ਦੀ ਬੇਗਮ ਖਿੜਕੀ ਵਿਚੀਂ ਸਾਡੀ ਮਾਤਾ ਨੂੰ ਵੀ ਫ਼ਲ-ਫ਼ਰੂਟ ਫੜਾ ਦਿੰਦੀ। ਕਈ ਦਿਨ ਮੌਜਾਂ ਲੱਗੀਆਂ ਰਹਿੰਦੀਆਂ। ਸਾਡੇ ਪਰਿਵਾਰਾਂ 'ਚ ਕਾਫ਼ੀ ਸਾਂਝ ਸੀ। ਹਾਲਾਂਕਿ ਇਹ ਉਹ ਵਕਤ ਸੀ ਜਦੋਂ ਆਮ ਤੌਰ 'ਤੇ ਹਿੰਦੂ ਲੋਕ ਮੁਸਲਮਾਨਾਂ ਨੂੰ ਨਫਰਤ ਕਰਦੇ ਸਨ ਅਤੇ ਮੁਸਲਮਾਨਾਂ ਨਾਲ ਲਗਣਾ 'ਭਿੱਟ ਹੋਣਾ' ਸਮਝਦੇ ਸਨ। ਬਦਲੇ 'ਚ ਮੁਸਲਮਾਨਾਂ ਦਾ ਵੀ ਇਹੋ ਹੀ ਵਤੀਰਾ ਸੀ।

ਮੈਨੂੰ ਚੇਤੇ ਹੈ ਕਿ ਗੋਬਿੰਦਗੜ੍ਹ ਦਾ ਇਕ ਬ੍ਰਾਹਮਣ ਸਟੇਸ਼ਨ 'ਤੇ ਰੇਹੜੀ ਲਾਉਂਦਾ ਸੀ। ਉਹਦੀ ਘਰ ਵਾਲੀ ਦੁਪਹਿਰ ਦਾ ਖਾਣਾ ਲੈ ਕੇ ਸਟੇਸ਼ਨ 'ਤੇ ਜਾਇਆ ਕਰਦੀ ਸੀ ਇਕ ਦਿਨ ਉਸ ਰੇੜ੍ਹੀ ਵਾਲੇ ਦੇ ਕਿਸੇ ਯਾਰ ਨੇ ਉਹਨੂੰ ਕਿਹਾ—'ਰੋਟੀ ਲੈ ਕੇ ਆਉਂਦੀ ਤੇਰੀ ਜ਼ਨਾਨੀ ਮੁਸਲਮਾਨ ਕੁਲੀ ਨਾਲ ਲੱਗ ਕੇ ਭਿੱਟੀ ਗਈ ਸੀ।

ਬ੍ਰਾਹਮਣ ਨੇ ਰੇੜ੍ਹੀ ਉਥੇ ਹੀ ਛੱਡ ਦਿੱਤੀ ਤੇ ਘਰ ਆਕੇ ਘਰਵਾਲੀ ਨੂੰ ਖੂਬ ਕੁਟਾਪਾ ਚਾੜ੍ਹਿਆ—'ਹਰਾਮਜ਼ਾਦੀਏ ਤੇਰੀ ਵਜਹ ਕਰਕੇ ਮੈਂ ਹੁਣ ਨਰਕ ਵਿਚ ਜਾਵਾਂਗਾ!'

ਬ੍ਰਾਹਮਣੀ ਨੇ ਦੁਖੀ ਹੋ ਕੇ ਖੂਹ 'ਚ ਜਾ ਛਾਲ ਮਾਰੀ ਤੇ ਉਹਦੇ ਭਰਾਵਾਂ ਨੇ ਆਪਣੇ ਜੀਜੇ ਦਾ ਕਤਲ ਕਰ ਦਿੱਤਾ। ਕੋਈ ਵੀ ਨਾ ਫੜ ਹੋਇਆ।

ਸਟੇਸ਼ਨਾਂ 'ਤੇ ਇਕ ਸਟੈਂਡ 'ਤੇ ਪਏ ਘੜਿਆਂ ਥੱਲੇ ਲਿਖਿਆ ਹੁੰਦਾ ਸੀ—'ਹਿੰਦੂ ਪਾਣੀ' ਅਤੇ ਦੂਜੇ ਸਟੈਂਡ 'ਤੇ ਹੁੰਦਾ ਸੀ—'ਮੁਸਲਿਮ ਪਾਣੀ'—ਪਰ ਤਲਖ ਹਕੀਕਤ ਇਹ ਸੀ ਕਿ ਦੋਵਾਂ ਥਾਵਾਂ ਦੇ ਘੜਿਆਂ 'ਚ ਪਾਣੀ ਭਰਨ ਵਾਲਾ ਰੇਲਵੇ ਦਾ ਇਕੋ ਹੀ ਕਰਮਚਾਰੀ (ਝੀਉਰ) ਹੁੰਦਾ ਸੀ। 'ਪਾਣੀ ਦਾ ਧਰਮ' ਕਹਾਣੀ ਵਿਚ ਮੇਰੀ ਮਾਤਾ ਨਿਖੇੜੇ ਦੀ ਇਸੇ ਕੱਟੜਤਾ ਵਿਰੁੱਧ ਆਵਾਜ਼ ਬੁਲੰਦ ਕਰਦੀ ਹੈ। ਅਤੇ ਫਸਾਦ ਹੋ ਜਾਂਦਾ ਹੈ। ਫ਼ਸਾਦ ਤਾਂ ਜਿਵੇਂ ਹਵਾ 'ਚ ਹੀ ਫੈਲ ਗਿਆ ਸੀ। ਹਰ ਵਾਰ ਫਸਾਦ 'ਚ ਗਰੀਬ ਹੀ ਮਰਦੇ ਸਨ।

ਪਰ ਇਹ ਵੀ ਹਕੀਕਤ ਹੈ ਕਿ ਕਿਰਤੀ ਵਰਗ 'ਚ ਕੋਈ ਭਿੱਟ ਨਹੀਂ ਸੀ। ਸਾਡੇ ਪਿਤਾ ਕੋਲ ਜਿਹੜੀ ਲੇਬਰ ਕੰਮ ਕਰਦੀ ਸੀ, ਉਹ ਤਕਰੀਬਨ ਸਭੋ ਹੀ ਮੁਸਲਮਾਨ ਹੁੰਦੇ ਸਨ। ਉਹੋ ਹੀ ਰੋਟੀ ਪਕਾਉਂਦੇ ਅਤੇ ਪਾਣੀ ਭਰਦੇ ਸਨ। ਪਿਤਾ ਜੀ ਉਨ੍ਹਾਂ ਦੇ ਨਾਲ ਰਮਜ਼ਾਨ ਦੇ ਮਹੀਨੇ 'ਚ ਰੋਜ਼ੇ ਵੀ

ਰੱਖ ਲੈਂਦੇ ਸਨ। ਉਹ ੧੯੪੭ ਤਕ ਮੁਸਲਮਾਨ ਅਫਸਰਾਂ ਅਤੇ ਮੁਸਲਮਾਨ ਲੇਬਰ ਨਾਲ ਰਹੇ, ਅਤੇ ਬੜੇ ਖੁਸ਼ ਰਹੇ ਪਰ ੧੯੪੭ ਤੋਂ ਮਗਰੋਂ ਉਹ ਉਦਾਸ ਰਹਿਣ ਲੱਗ ਪਏ ਤੇ ਪੁਰਾਣੇ ਵੇਲਿਆਂ ਨੂੰ ਚੇਤੇ ਕਰਕੇ ਡਾਢੇ ਪਰੇਸ਼ਾਨ ਹੋ ਜਾਂਦੇ। ਉਨ੍ਹਾਂ ਦੀ ਇਸ ਮਾਨਸਿਕ ਦਸ਼ਾ ਨੂੰ ਮੈਂ ਇਕ ਲੰਮੀ ਕਹਾਣੀ 'ਪੁਲ' ਵਿਚ ਪੇਸ਼ ਕਰਨ ਦਾ ਜਤਨ ਕੀਤਾ ਹੈ। ਛੁੱਟੀਆਂ ਵਿਚ ਜਦੋਂ ਅਸੀਂ ਲੋਕ ਪੁਲਾਂ ਤੇ ਜਾਂਦੇ ਤਾਂ ਪਿਤਾ ਜੀ ਸਾਨੂੰ ਦੋਵਾਂ ਭਰਾਵਾਂ ਨੂੰ ਮੁਸਲਮਾਨ ਕਿਰਤੀਆਂ ਨਾਲ ਹੀ ਸ਼ਹਿਰ ਸੈਰ ਕਰਨ ਲਈ ਭੇਜਦੇ ਸਨ—ਕਿਉਂਕਿ ਪੁਲ ਤਾਂ ਰਦੀ ਵੀ ਸ਼ਹਿਰਾਂ 'ਚ ਨਹੀਂ ਸਨ ਹੁੰਦੇ। ਹਾਂ ਬਦਾਮੀ ਬਾਗ, ਵਜ਼ੀਰਾਬਾਦ, ਜੇਹਲਮ ਆਦਿ ਦੇ ਪੁਲ ਸ਼ਹਿਰਾਂ ਨੇੜੇ ਸਨ ਪਰ ਅਟਕ, ਕੋਟਰੀ ਅਤੇ ਚਿਨਾਬ (ਚੁੰਡ) ਦੇ ਪੁਲ ਦੂਰ-ਦੁਰਾਡੇ ਸਨ। ਚੁੰਡ ਤੋਂ ਅਸੀਂ ਫਿਲਮ ਦੇਖਣ ਲਈ ਸਰਗੋਧਾ ਜਾਂਦੇ। ਬਹਾਵਲ ਨਗਰ ਨਾਲ ਵੀ ਪਿਤਾ ਜੀ ਨੂੰ ਬਹੁਤ ਮੋਹ ਸੀ। ਉਥੋਂ ਦੇ ਲੋਕਾਂ ਦੀ ਉਹ ਬਹੁਤ ਤਾਰੀਫ਼ ਕਰਦੇ। ਹੁਣ ਵੀ ਮੈਂ ਜਨਾਬ ਖਾਲਿਦ ਸ਼ੇਖ ਕਰਕੇ ਬਹਾਵਲ ਨਗਰ ਨਾਲ ਜੁੜਿਆ ਹੋਇਆ ਹਾਂ। ਸਾਨੂੰ ਕਦੀ ਭਿੱਟ ਨਹੀਂ ਸੀ ਲੱਗੀ। ਅਸੀਂ ਜਲੰਧਰ ਆ ਕੇ ਮੁਨਸ਼ੀ ਅਜ਼ੀਜ਼ਦੀਨ ਦੇ ਘਰੋਂ ਸਭ ਕੁਝ ਖਾ ਲੈਂਦੇ ਸਾਂ। ਉਹ ਬਹੁਤ ਭਲੇ ਲੋਕ ਸਨ। ਹੁਣ ਤਕ ਚੇਤੇ ਆਉਂਦੇ ਨੇ।

ਆਪਸ 'ਚ ਇਕ ਸਾਂਝ ਤੇ ਵਿਸ਼ਵਾਸ ਸੀ, ਜਿਸ ਸਦਕਾ ਮੁਹੱਬਤ ਬਣੀ ਹੋਈ ਸੀ। ਇਹ ਹੀ ਕਾਰਨ ਸੀ ਕਿ ੧੩ ਅਗਸਤ ੧੯੪੭ ਨੂੰ ਜਦੋਂ ਉਹ ਲੋਕ ਰਾਤ ਵੇਲੇ ਲਾਹੌਰ ਨੂੰ ਚਲੇ ਗਏ ਤਾਂ ਆਪਣੀਆਂ ਦੋ ਪੰਦਰਾਂ-ਸੋਲਾਂ ਸਾਲਾਂ ਦੀਆਂ ਧੀਆਂ ਸਾਡੇ ਘਰ ਛੱਡ ਗਏ ਸਨ। ਉਹ ਕੁੜੀਆਂ ਸਹਿਮੀਆਂ ਰਹੀਆਂ ਸਨ ਪਰ ਸਾਡੇ ਘਰ 'ਚ ਉਨ੍ਹਾਂ ਨੂੰ ਕੋਈ ਖ਼ਤਰਾ ਨਹੀਂ ਸੀ। ਦਸ ਦਿਨਾਂ ਮਗਰੋਂ ਫੌਜੀ ਗੱਡੀ ਦਿਨ ਵੇਲੇ ਆਈ ਤੇ ਉਨਾਂ ਕੁੜੀਆਂ ਨੂੰ ਲੈ ਗਈ। ਫੌਜੀਆਂ ਨੂੰ ਚਾਹੀਦਾ ਸੀ ਕਿ ਰਾਤ ਵੇਲੇ ਆਉਂਦੇ ਤਾਂਕਿ ਲੋਕਾਂ ਨੂੰ ਪਤਾ ਨਾ ਲੱਗਦਾ। ਦਿਨ ਵੇਲੇ ਸਭ ਨੂੰ ਪਤਾ ਲੱਗ ਗਿਆ ਤੇ ਮੁਹੱਲੇ ਵਾਲਿਆਂ ਨੇ ਸਾਡੀ ਬਹੁਤ ਬੇਇਜ਼ਤੀ ਕੀਤੀ। ਸਾਡੇ ਕੋਲ ਸਾਡਾ ਮਾਮਾ (ਮੇਰੇ ਨਾਲੋਂ ਸੱਤ-ਅੱਠ ਸਾਲ ਵੱਡਾ) ਰਹਿੰਦਾ ਸੀ। ਲੋਕਾਂ ਨੇ ਉਸ ਨੂੰ ਖੋਤੇ 'ਤੇ ਬਿਠਾਕੇ ਜਲੂਸ ਕੱਢਿਆ, ਤੇ ਮੂੰਹ ਵੀ ਕਾਲਾ ਕੀਤਾ। ਮੇਰਾ ਉਹ ਮਾਮਾ ਦਿੱਲੀ 'ਚ ਗੋਬਿੰਦਪੁਰੀ ਮੁਹੱਲੇ 'ਚ ਜਾ ਵੱਸਿਆ ਸੀ। (ਕੁਝ ਚਿਰ ਪਹਿਲਾਂ ਮਰ ਗਿਆ ਹੈ) ਉਹ ਸਾਡੇ ਕੋਲ ਰਹਿਕੇ ਦਾਦਿਆਂ ਦੇ ਕਾਰਖਾਨੇ 'ਚ ਕੰਮ ਕਰਦਾ ਸੀ। 'ਜਲੂਸ' ਕਹਾਣੀ ਇਸੇ ਘਟਨਾ 'ਤੇ ਆਧਾਰਤ ਹੈ। ਕਈ ਹੋਰ ਥਾਵਾਂ 'ਤੇ ਵੀ ਇਸ ਤਰ੍ਹਾਂ ਦੀਆਂ ਘਟਨਾਵਾਂ ਹੋਈਆਂ ਸਨ। ਮੁਹੱਲਾ ਗੋਬਿੰਦਗੜ੍ਹ ਜਲੰਧਰ ਦਾ ਸਟੇਸ਼ਨ ਦੇ ਸਭ ਤੋਂ ਨੇੜਲਾ ਸਥਾਨ ਸੀ ਇਸ ਲਈ ਬਹੁਤੇ ਰੇਲਵੇ ਦੇ ਕਰਮਚਾਰੀ ਉਥੇ ਹੀ ਰਹਿੰਦੇ ਸਨ। ਸਾਡੀ ਗਲੀ ਵਿਚ ਨੁੱਕਰ ਵਾਲਾ ਘਰ ਮਸੂਦ ਹੋਰਾਂ ਦਾ ਸੀ, ਅਤੇ ਉਹ ਚੁਪ-ਚਾਪ ਹੀ ਪਾਕਿਸਤਾਨ ਚਲੇ ਗਏ ਸਨ। ਇਸੇ ਗਲੀ ਵਿਚ ਸਿਰੇ ਜਾ ਕੇ ਚੋਪੜਾ ਭਰਾਵਾਂ ਦਾ ਘਰ ਹੈ। ਯਸ਼ ਚੋਪੜਾ ਅਤੇ ਉਸ ਦਾ ਵੱਡਾ ਭਰਾ ਬੀ.ਆਰ. ਚੋਪੜਾ ਇਥੋਂ ਉਠਕੇ ਹੀ ਬੰਬਈ ਗਏ ਸਨ। ਪ੍ਰਸਿੱਧ ਲੇਖਕ ਟੀ.ਆਰ. ਸ਼ਰਮਾ ਵੀ ਇਥੋਂ ਦਾ ਹੀ ਹੈ। ਇਥੇ ਜਲੰਧਰ 'ਚ ਹੀ ਸਮਿਥ ਸੰਨ ਵਾਲੇ ਸਰਦਾਰ ਕਰਤਾਰ ਸਿੰਘ ਮਰਵਾਹਾ, ਮੇਰੇ ਬਜ਼ੁਰਗ ਮਿੱਤਰ ਹਨ। ਉਹ ੧੯੪੭ ਵਿਚ ਲਾਇਲਪੁਰੋਂ ਆਏ ਸਨ। ਉਹ ਦਸਦੇ ਸਨ ਕਿ ਉਥੇ ਖਾਲਸਾ ਸਕੂਲ 'ਚ ਹਿੰਦੂ ਸਿੱਖਾਂ ਦਾ ਕੈਂਪ ਲੱਗਾ ਹੋਇਆ ਸੀ ਅਤੇ ਨੇੜੇ ਦੇ ਪਿੰਡਾਂ ਵਾਲੇ ਮੁਸਲਮਾਨ ਉਨ੍ਹਾਂ ਵਾਸਤੇ ਹਰ ਰੋਜ਼ ਲੰਗਰ ਲੈ ਕੇ ਆਉਂਦੇ ਸਨ। ਜਦੋਂ ਤਕ ਇਹ ਲੋਕ ਉਥੇ ਰਹੇ, ਮੁਸਲਮਾਨ ਗਰਾਈਂ ਇਨ੍ਹਾਂ ਵਾਸਤੇ ਲੰਗਰ ਲੈ ਕੇ ਆਉਂਦੇ ਰਹੇ। ਕਿਉਂਕਿ ਪਾਕਿਸਤਾਨ ਦੀ ਸਰਕਾਰ ਸ਼ਰਨਾਰਥੀਆਂ ਨੂੰ ਜੀਅ ਪ੍ਰਤੀ ਛਟਾਂਕ ਆਟਾ ਰੋਜ਼ ਦਾ ਦਿੰਦੀ ਸੀ। ਮਰਵਾਹਾ ਸਾਹਿਬ ਕੋਲੋਂ ਇਸ ਘਟਨਾ ਨੂੰ ਸੁਣਕੇ ਮੈਂ 'ਬੇਵਤਨੇ' ਕਹਾਣੀ ਲਿਖੀ ਸੀ। ਮਰਵਾਹਾ ਸਾਹਿਬ ਹੀ ਉਸ ਵਿਚ ਵਾਚਕ ਹਨ! ਅਕਸਰ ਭਾਵੁਕ ਹੋ ਜਾਂਦੇ ਨੇ...।

ਪਰ ਭਾਵੁਕਤਾ ਕੋਈ ਰੋਗ ਤਾਂ ਨਹੀਂ।

ਸਾਡਾ ਫੁੱਫੜ ਚਾਨਣ ਸਿੰਘ ਲਾਹੌਰ 'ਚ ਆਰਾ ਲਾਕੇ ਜੰਮਿਆ ਬੈਠਾ ਸੀ, ਪਰ ਕੱਟ ਵੱਢ ਦੇਖ ਕੇ ੧੪ ਅਗਸਤ ਨੂੰ ਜਲੰਧਰ ਆ ਗਿਆ। ਮੇਰੇ ਫੁੱਫੜ ਦਾ ਪੁੱਤਰ ਮੋਹਨ ਲਾਹੌਰ ਦੀ ਇਕ ਕ੍ਰਿਸਚੀਅਨ ਕੁੜੀ ਨਾਲ ਮੁਹੱਬਤ ਕਰਦਾ ਸੀ। ੧੯੪੭ ਵਿਚ ਉਹ ੨੦ ਵਰ੍ਹਿਆਂ ਦਾ ਸੀ ਅਤੇ ਲਾਹੌਰ ਨੂੰ ਛੱਡਣਾ ਨਹੀਂ ਸੀ ਚਾਹੁੰਦਾ, ਪਰ ਉਹਦਾ ਪਿਉ ਉਹਨੂੰ ਜ਼ਬਰਦਸਤੀ ਲੈ ਆਇਆ। ਇਥੇ ਉਹ ਕੁਝ ਚਿਰ ਸਾਡੇ ਕੋਲ ਰਿਹਾ। ਫੇਰ ਬੀਮਾਰ ਰਹਿਣ ਲੱਗ ਪਿਆ, ਲਾਹੌਰ ਨੂੰ ਚੇਤੇ ਕਰਦਾ ਰਿਹਾ, ਤੇ ਮੇਰੇ ਵਿਆਹ ਵਾਲੇ ਦਿਨ ਮਰ ਗਿਆ। ਮਰਦੇ ਦਮ ਤਕ ਉਹ ਲਾਹੌਰ ਦੇ ਗਲੀ ਬਾਜ਼ਾਰਾਂ

ਨੂੰ ਚੇਤੇ ਕਰਦਾ ਰਿਹਾ। ਮੇਰਾ ਪਿਤਾ ਤੇ ਮੋਹਨ ਕੱਠੇ ਬਹਿਕੇ ਲਾਹੌਰ ਤੇ ਪਿਸ਼ੌਰ ਦੀਆਂ ਗੱਲਾਂ ਕਰਦੇ ਤੇ ਭਾਵੁਕ ਹੋ ਜਾਂਦੇ।

ਰੇਲਵੇ ਪੁਲਾਂ ਦਾ ਇੰਜਨੀਅਰ ਸਾਡਾ ਚਾਚਾ ਦਰਬਾਰਾ ਸਿੰਘ ਲਾਹੌਰ 'ਚ ਘਿਰ ਗਿਆ ਸੀ। ਫੇਰ ੧੭-੧੮ ਅਗਸਤ ਨੂੰ ਇਕ ਮੁਸਲਮਾਨ ਨੌਕਰ ਨੇ ਦੱਸਿਆ, 'ਸਰਦਾਰ ਜੀ ਜਲੰਧਰ ਨੂੰ ਗੱਡੀ ਜਾ ਰਹੀ ਹੈ। ਚਲੋ ਮੈਂ ਤੁਹਾਨੂੰ ਚੜ੍ਹਾ ਆਵਾਂ। ਲਾਹੌਰ 'ਚ ਬਹੁਤ ਖਤਰਾ ਹੈ।'

ਜਿਸ ਵੇਲੇ ਸ. ਦਰਬਾਰਾ ਸਿੰਘ ਭਰੇ-ਪੂਰ ਕੁਆਰਟਰ 'ਚੋਂ ਨਿਕਲਕੇ ਖਾਲੀ ਹੱਥ ਸਟੇਸ਼ਨ ਵੱਲ ਜਾ ਰਿਹਾ ਸੀ, ਉਸ ਵੇਲੇ ਉਸ ਨੌਕਰ ਦਾ ਟੱਬਰ ਸਰਦਾਰ ਦਰਬਾਰਾ ਸਿੰਘ ਦਾ ਸਾਮਾਨ ਚੁਕ ਚੁਕ ਕੇ ਆਪਣੇ ਘਰ ਵੱਲ ਲਿਜਾ ਰਿਹਾ ਸੀ। ਸਰਦਾਰ ਨੇ ਵੇਖਿਆ ਤੇ ਮੁਸਕਰਾਕੇ ਮੂੰਹ ਭੁਆ ਲਿਆ। ਉਹ ਅਕਸਰ ਕਿਹਾ ਕਰਦਾ ਸੀ—'੧੯੪੭ ਵਿਚ ਜਿਸ ਨੇ ਜ਼ਰ-ਜ਼ਮੀਨ ਦਾ ਮੋਹ ਨਹੀਂ ਛਡਿਆ, ਉਹ ਆਪਣੀ ਜਾਨ ਵੀ ਗੁਆ ਗਿਆ!'

ਉਸ ਦਾ ਛੋਟਾ ਭਰਾ ਸ: ਕਰਤਾਰ ਸਿੰਘ ਪੰਚੋਲੀ ਫਿਲਮ ਕੰਪਨੀ ਨਾਲ ਕਲਕੱਤੇ ਚਲਾ ਗਿਆ, ਪਰ ਛੇਤੀ ਹੀ ਛੱਡਕੇ ਦਿੱਲੀ 'ਚ ਵੱਸ ਗਿਆ। ਦਿੱਲੀ 'ਚ ਪਟੇਲ ਨਗਰ ਦੀ ਪਹਾੜੀ ਕੋਲ ਉਸ ਦੀ ਟੀ.ਵੀ. ਸੈਟ ਬਣਾਨ ਵਾਲੀ ਫੈਕਟਰੀ ਸੀ। ਉਹ ੧੯੪੭ ਵਿਚ ਬਚ ਗਿਆ, ਪਰ ੪ ਨਵੰਬਰ ੧੯੮੪ ਨੂੰ ਦਿੱਲੀ ਦੇ ਆਪਣੇ ਹੀ ਲੋਕਾਂ ਨੇ ਉਹਨੂੰ ਪੈਟਰੋਲ ਪਾਕੇ ਸਾੜ ਸੁਟਿਆ। ਉਹ ਸ੍ਰੀ ਐਨ.ਐਸ. ਬਸੰਤ ਦਾ ਭਣੋਈਆ ਸੀ। ਸਾਡੇ ਘਰਾਂ ਦੇ ਬਹੁਤ ਸਾਰੇ ਲੋਕ ਉਧਰੋਂ ਇਸ ਕਰਕੇ ਨਿਕਲ ਆਏ ਕਿਉਂਕਿ ਸਾਡੇ ਪਿੰਡ ਜੋਹਲ ਦਾ ਫੌਜੀ ਸੋਹਨ ਸਿੰਘ ਰਾਇ ਉਸ ਵੇਲੇ ਕੈਪਟਨ ਸੀ ਅਤੇ ਰੈਸਕੀਉ ਪਾਰਟੀ 'ਚ ਸਰਗਰਮ ਕੰਮ ਕਰ ਰਿਹਾ ਸੀ। ਰੇਲਵੇ ਪੁਲਾਂ ਦੇ ਐਸ.ਡੀ.ਓ. ਛੋਟੇ ਬੈਨਰਜੀ ਨੂੰ ਵੀ ਉਹੋ ਹੀ ਲੈਕੇ ਆਇਆ ਸੀ। ਬਾਰਾਂ ਵਿਚ ਵੱਸੇ ਹੋਏ ਸਾਡੇ ਪਿੰਡ ਦੇ ਜੱਟ ਤਾਂ ਕਾਫ਼ਲੇ ਬਣਾਕੇ ਸਭ ਕੁਝ ਨਾਲ (ਸਿਵਾਇ ਜ਼ਮੀਨ ਦੇ) ਲੈ ਕੇ ਆਏ ਸਨ।

ਬਟਵਾਰੇ ਵੇਲੇ ਰਾਜਿੰਦਰ ਸਿੰਘ ਬੇਦੀ ਲਾਹੌਰ ਤੋਂ ਸਿਆਲਕੋਟ ਰਾਹੀਂ ਜੰਮੂ ਚਲਾ ਗਿਆ ਸੀ। ਉਥੇ ਉਹ ਆਲ ਇੰਡੀਆ ਰੇਡੀਓ ਜੰਮੂ ਦਾ ਡਾਇਰੈਕਟਰ ਬਣਿਆ। ਪਰ ਕਰਤਾਰ ਸਿੰਘ ਦੁਗਲ ਲਾਹੌਰ ਤੋਂ ਜਲੰਧਰ ਆ ਗਏ ਸਨ। ਆਲ ਇੰਡੀਆ ਰੇਡੀਓ ਜਲੰਧਰ ਦੀ ਸਥਾਪਨਾ ਦੁਗਲ ਸਾਹਿਬ ਨੇ ਹੀ ਕੀਤੀ ਸੀ। ਪ੍ਰੋ. ਸਵਿੰਦਰ ਸਿੰਘ ਉੱਪਲ ਹੋਰਾਂ ਮੈਨੂੰ ਦੱਸਿਆ ਸੀ—'ਪੋਠੋਹਾਰੀਆਂ ਨੇ ਸੋਚ ਕੇ ਤਹਿ ਕੀਤਾ ਕਿ ਪੋਠੋਹਾਰ ਨੂੰ ਛੱਡਕੇ ਪਟਿਆਲਾ ਵਿਖੇ ਜਾ ਵੱਸਣਾ ਚਾਹੀਦਾ ਹੈ ਕਿਉਂਕਿ ਪਟਿਆਲਾ ਸਿੱਖ ਸਟੇਟ ਸੀ।' ਜਦੋਂ ਪੋਠੋਹਾਰੀ ਕਾਫ਼ਲਾ ਪਟਿਆਲੇ ਆਇਆ ਤਾਂ ਸ਼ਹਿਰ 'ਚ ਉਨਾਂ ਦਾ ਸੁਆਗਤੀ ਜਲੂਸ ਕੱਢਿਆ ਗਿਆ। ਉਥੋਂ ਕੁਝ ਸ਼ਿਮਲੇ ਤੇ ਬਹੁਤ ਸਾਰੇ ਦਿੱਲੀ ਜਾ ਵੱਸੇ। ਹਰਸਰਨ ਸਿੰਘ ਨਾਟਕਕਾਰ ਅਕਤੂਬਰ ੧੯੪੭ ਵਿਚ ਰਾਵਲਪਿੰਡੀ ਤੋਂ ਏਧਰ ਆਇਆ ਸੀ। ਉਥੇ ਉਹ ਸਿਖਿਆ ਵਿਭਾਗ ਵਿਚ ਕਲਰਕ ਸੀ ਅਤੇ ਹੁਸ਼ਿਆਰਪੁਰ ਦੀ ਬਦਲੀ ਕਰਵਾਕੇ ਅਤੇ ਸਰਵਿਸ ਬੁਕ ਤੇ ਹੋਰ ਕਾਗਜ਼ ਪੱਤਰ ਨਾਲ ਲੈ ਕੇ ਉਹ ਏਧਰ ਆਇਆ। ਉਹ ਅਕਸਰ ਦਸਿਆ ਕਰਦਾ ਸੀ—'ਰਾਵਲਪਿੰਡੀ ਦੇ ਬਹੁਤੇ ਲੋਕ ਕਿਉਂਕਿ ਪਟਿਆਲਾ 'ਚ ਆ ਗਏ ਸਨ, ਇਸ ਲਈ ਰਾਵਲਪਿੰਡੀ ਦੇ ਮੁਸਲਮਾਨ ਛੋਕਰੇ ਕੁੱਤਿਆਂ ਦੇ ਗਲਾਂ ਵਿਚ ਗੱਤੇ ਦੀ ਫੱਟੀ ਲਟਕਾਕੇ ਉਸ ਉਪਰ ਲਿਖ ਦਿਆ ਕਰਦੇ ਸਨ— 'ਚੱਲ ਸਿੱਖਾ ਪਟਿਆਲੇ!'

ਪਿੱਛੇ ਜਿਹੇ ਇਲਿਆਸ ਘੁੰਮਣ ਲਾਹੌਰ ਤੋਂ ਇਥੇ ਜਲੰਧਰ ਆਇਆ ਤਾਂ ਮੈਂ ਉਹਨੂੰ ਪੁਛਿਆ ਕਿ ਹੁਣ ਪੋਠੋਹਾਰ 'ਚ ਕਿੰਨੇ ਕੁ ਲੇਖਕ ਨੇ? ਜਵਾਬ 'ਚ ਉਹਨੇ ਕਿਹਾ ਸੀ—'ਪੋਠੋਹਾਰ ਦੇ ਸਾਰੇ ਲੇਖਕ ਏਧਰ ਆ ਗਏ ਸਨ।'

ਸੱਚ ਹੈ, ਪ੍ਰਿੰ. ਤੇਜਾ ਸਿੰਘ, ਪ੍ਰੋ. ਮੋਹਨ ਸਿੰਘ, ਸ. ਕਰਤਾਰ ਸਿੰਘ ਦੁੱਗਲ ਅਤੇ ਡਾ. ਸਵਿੰਦਰ ਸਿੰਘ ਉੱਪਲ ਜਿਹੇ ਲੇਖਕ ਪੋਠੋਹਾਰ 'ਚ ਹੁਣ ਨਹੀਂ ਹੋ ਸਕਦੇ। ੧੯੪੭ ਤਕ ਮੁਹੱਲਾ ਗੋਬਿੰਦਗੜ੍ਹ ਵਿਚ ਸਾਡੇ ਘਰਾਂ ਤੱਕ ਖੇਤ ਹੁੰਦੇ ਸਨ ਅਤੇ ਅਰਾਈਂ ਲੋਕ ਉਥੇ ਸਬਜ਼ੀਆਂ ਬੀਜਿਆ ਕਰਦੇ ਸਨ। ਉਦੋਂ ਤਕਰੀਬਨ ਦਸ ਮਹੀਨਿਆਂ ਤਕ ਸਕੂਲ ਬੰਦ ਰਹੇ ਸਨ। ਕਿਤਿਓਂ ਕੋਈ ਪੈਸਾ ਨਹੀਂ ਸੀ ਆਉਂਦਾ। ਪਿਤਾ ਜੀ ਸਤੰਬਰ ਦੇ ਸ਼ੁਰੂ 'ਚ ਆ ਕੇ ਮਹਿਕਮੇ ਦੇ ਹੁਕਮ ਨਾਲ ਸਰਸਾ ਨਦੀ (ਆਨੰਦਪੁਰ ਸਾਹਿਬ ਨੇੜੇ) ਦੇ ਪੁਲ ਦੀ ਮੁਰੰਮਤ ਲਈ ਚਲੇ ਗਏ ਸਨ, ਪਰ ਰਾਜ-ਪਲਟੇ ਕਰਕੇ ਕਈ ਮਹੀਨਿਆਂ ਤਕ ਤਨਖਾਹ ਨਹੀਂ ਸੀ ਮਿਲੀ। ਅਸੀਂ ਖੇਤਾਂ ਵਿਚੋਂ ਆਲੂ ਪੁੱਟਕੇ ਲਿਆਉਂਦੇ ਤੇ ਭੁੰਨਕੇ ਖਾਂਦੇ। ਲੁੱਟਮਾਰ 'ਚ ਸਾਨੂੰ ਕੁਝ ਨਹੀਂ ਸੀ ਲੱਭਾ; ਕਿਉਂਕਿ ਅਸੀਂ ਹਾਲੇ ਛੋਟੇ ਸਾਂ। ਮੈਂ ਚੌਦਵੇਂ ਵਰ੍ਹੇ 'ਚ ਸਾਂ...ਗੋਬਿੰਦਗੜ੍ਹ ਦੇ ਦੁਆਬਾ ਖਾਲਸਾ ਪ੍ਰਾਇਮਰੀ ਸਕੂਲ ਵਿਚ ਇਕ ਮੁੰਡਾ

ਅਸਲਮ ਮੇਰੇ ਨਾਲ ਪੜ੍ਹਦਾ ਸੀ। ਅੱਜ ਕਲ੍ਹ ਜਿਥੇ ਲੜਕੀਆਂ ਦਾ ਐਸ. ਡੀ. ਕਾਲਜ ਅਤੇ ਸਨਾਤਨ ਧਰਮ ਮੰਦਿਰ ਬਣਿਆ ਹੋਇਆ ਹੈ, ਉਦੋਂ ਗੋਬਿੰਦਗੜ੍ਹ 'ਚ ਉਥੇ ਕਬਰਾਂ ਸਨ, ਖਾਨਗਾਹ ਵੀ ਸੀ। ਅਸਲਮ ਦਾ ਪਿਓ ਓਥੇ ਮਜੌਰ ਸੀ ਅਤੇ ਉਸ ਦੀ ਕਾਲੀ ਸ਼ਾਹ ਮਾਂ ਮੈਂ ਖਾਨਗਾਹ ਦੇ ਕੋਲ ਮਰੀ ਪਈ ਦੇਖੀ ਸੀ। ਪਰ ਅਸਲਮ ਨੂੰ ਮੈਂ ਕਿਤੇ ਨਹੀਂ ਸੀ ਦੇਖਿਆ। ਜੇ ਉਹਨੂੰ ਕਿਸੇ ਨੇ ਮਾਰ ਦਿਤਾ ਹੁੰਦਾ ਤਾਂ ਉਹ ਵੀ ਮਾਂ ਦੀ ਲਾਸ਼ ਨੇੜੇ ਪਿਆ ਹੁੰਦਾ। ਉਹ ਜ਼ਰੂਰ ਹੀ ਮਾਂ ਨੂੰ ਛੱਡਕੇ ਦੌੜ ਗਿਆ ਹੋਵੇਗਾ। ਮੇਰੇ ਨਾਲ ਵੀ ਉਹ ਨਾਰਾਜ਼ ਹੋ ਗਿਆ ਸੀ। ਉਦੋਂ ਇਹ ਆਮ ਰਿਵਾਜ ਸੀ ਕਿ ਲੱਕੜੀ ਦੇ ਕੋਲੇ ਨਾਲ ਕੰਧਾਂ ਤੇ 'ਹਿੰਦੋਸਤਾਨ ਜ਼ਿੰਦਾਬਾਦ—ਪਾਕਿਸਤਾਨ ਜ਼ਿੰਦਾਬਾਦ' ਲਿਖ ਕੇ ਮੁੰਡਿਆਂ ਦਾ ਮਨ ਖੁਸ਼ ਹੁੰਦਾ ਸੀ। ਮੈਂ ਪਤਾ ਨਹੀਂ ਕੀ ਸੋਚਕੇ, ਖਾਨਗਾਹ ਦੀ ਕੰਧ ਤੇ 'ਪਾਕਿਸਤਾਨ ਮੁਰਦਾਬਾਦ' ਲਿਖ ਦਿਤਾ। ਅਸਲਮ ਮੇਰੇ ਨਾਲ ਲੜ ਪਿਆ—'ਓਏ ਤੂੰ ਵੀ ਮੇਰਾ ਯਾਰ ਹੋਕੇ ..?' ਮੈਂ ਮਾਫੀ ਵੀ ਮੰਗੀ, ਪਰ ਉਹ ਰੁੱਸਿਆ ਰਿਹਾ। ਉਸ ਤੋਂ ਮਗਰੋਂ ਉਹ ਨਹੀਂ ਲੱਭਾ। ਪਤਾ ਨਹੀਂ ਮਾਰਿਆ ਗਿਆ ਕਿ ਪਾਕਿਸਤਾਨ ਚਲਾ ਗਿਆ। ਮੈਂ ਅਕਸਰ ਸੋਚਿਆ ਹੈ ਦੇਸ਼ ਤਾਂ ਦੋ ਬਣ ਜਾਂਦੇ ਪਰ ਫਸਾਦ ਨਾ ਹੁੰਦੇ, ਕੱਟ ਵੱਢ ਨਾ ਹੁੰਦੀ। ਮੁਹੱਲਾ ਗੋਬਿੰਦਗੜ੍ਹ ਦੀ ਪੱਛਮੀ ਨੁੱਕਰ ਵਿਚ ਹੁਣ ਕਬਰਾਂ ਨਹੀਂ ਰਹੀਆਂ। ਕਾਲਜ ਅਤੇ ਮੰਦਿਰ ਦੀ ਉਸਾਰੀ ਹੋ ਚੁਕੀ ਹੈ, ਬਾਰੌਣਕ ਬਾਜ਼ਾਰ ਹੈ, ਗਹਿਮਾ-ਗਹਿਮੀ ਹੈ, ਪਰ ਮੈਨੂੰ ਹਾਲੇ ਵੀ ਉਥੇ ਅਸਲਮ ਦੀ ਮਾਤਾ ਬੀਬੀ ਨੂਰਾਂ ਦੀ ਲਾਸ਼ ਪਈ ਨਜ਼ਰ ਆਉਂਦੀ ਹੈ। ਮੈਨੂੰ ਇਹ ਵੀ ਨਹੀਂ ਪਤਾ ਕਿ ਉਹ ਦਫਨਾਈ ਗਈ ਸੀ ਕਿ ਸਾੜੀ ਗਈ ਸੀ। ਆਜ਼ਾਦੀ ਮਿਲਣ ਸਾਰ ਹੀ ਲੱਖਾਂ ਮਾਸੂਮ ਕਤਲ ਹੋ ਕੇ ਧਰਤੀ ਨੂੰ ਰੱਤੀ ਕਰ ਗਏ ਸਨ।

ਸਰਸਾ ਪੁਲ ਦੀ ਮੁਰੰਮਤ ਮਗਰੋਂ ਪਿਤਾ ਜੀ ਰੁੜਕੀ ਦੀ ਗੰਗਾ ਨਹਿਰ ਦਾ ਪੁਲ ਮੁਰੰਮਤ ਕਰਨ ਵਾਸਤੇ ਗਏ ਤਾਂ ਉਥੇ ਉਨ੍ਹਾਂ ਨੇ ਅੱਗ ਲਾਕੇ ਸਾੜੀ ਹੋਈ ਮਸੀਤ ਦੀ ਮੁਰੰਮਤ ਕੀਤੀ ਸੀ। ਦੱਸਦੇ ਸਨ ਕਿ ਮਸੀਤ ਦੀ ਮੁਰੰਮਤ ਕਰਨ ਕਰਕੇ ਉਨ੍ਹਾਂ ਦੀ ਸ਼ਿਕਾਇਤ ਹਈ ਸੀ ਕਿ ਮਿਸਤਰੀ ਮੀਹਾਂ ਸਿੰਘ ਨੇ ਬ੍ਰਿਜ ਮਹਿਕਮੇ ਦਾ ਸੀਮੈਂਟ ਵੇਚ ਦਿਤਾ ਹੈ। ਪੇਸ਼ੀ ਹੋਈ ਤਾਂ ਪਿਤਾ ਜੀ ਨੇ ਮਸੀਤ ਤੇ ਲੱਗਾ ਹੋਇਆ ਸੀਮੈਂਟ ਦਿਖਾ ਦਿਤਾ। ਇਸੇ ਘਟਨਾ ਨੇ ਮੈਨੂੰ 'ਰੱਬ ਦਾ ਘਰ' ਕਹਾਣੀ ਲਿਖਣ ਦੀ ਪ੍ਰੇਰਣਾ ਦਿਤੀ ਸੀ। ਬੇਸ਼ੁਮਾਰ ਮਸੀਤਾਂ ਨੂੰ ਲੋਕਾਂ ਨੇ ਮੰਦਿਰਾਂ ਗੁਰਦੁਆਰਿਆਂ 'ਚ ਬਦਲ ਲਿਆ ਹੈ। ਉਧਰ ਵੀ ਇਸੇ ਤਰ੍ਹਾਂ ਹੀ ਹੋਇਆ ਦਸਿਆ ਜਾਂਦਾ ਹੈ। ਰੱਬ ਬਦਲ ਗਏ ਅਤੇ ਉਨ੍ਹਾਂ ਦੇ ਘਰ ਵੀ...।

ਬਾਕੀ ਸ਼ਹਿਰਾਂ ਬਾਰੇ ਮੈਨੂੰ ਨਹੀਂ ਪਤਾ, ਪਰ ਜਲੰਧਰ 'ਚ ਹਿੰਦੂਆਂ ਮੁਸਲਮਾਨਾਂ ਦੇ ਮੁਹੱਲੇ ਅਲਗ ਅਲਗ ਹੀ ਸਨ। ਇਥੋਂ ਤਕ ਕਿ ਬਾਜ਼ਾਰ ਵੀ ਅਲਗ ਅਲਗ ਸਨ। ਭੈਰੋਂ ਬਾਜ਼ਾਰ, ਕਲਾਂ ਬਾਜ਼ਾਰ ਆਦਿ ਹਿੰਦੂ ਬਾਜ਼ਾਰ ਸਨ। ਅਮਾਮ ਨਾਸਰ ਬਾਜ਼ਾਰ, ਸ਼ੇਖਾਂ ਬਾਜ਼ਾਰ ਅਤੇ ਰੈਣਕ ਬਾਜ਼ਾਰ ਤਕਰੀਬਨ ਮੁਸਲਮਾਨ ਬਾਜ਼ਾਰ ਸਨ। ਪੰਜ ਪੀਰ ਬਾਜ਼ਾਰ 'ਚ ਅੱਧੋ ਅੱਧ ਵਸੋਂ ਸੀ। ਗੋਬਿੰਦਗੜ੍ਹ 'ਚ ਮੁਸਲਮਾਨਾਂ ਦੇ ਦੋ ਤਿੰਨ ਜਾਂ ਚਾਰ ਘਰ ਹੀ ਸਨ, ਪਰ ਇੰਡਸਟਰੀ ਬਹੁਤੀ ਮੁਸਲਮਾਨਾਂ ਦੇ ਕੋਲ ਸੀ ਅਤੇ ਵਪਾਰ ਹਿੰਦੂਆਂ ਕੋਲ। ਜਲੰਧਰ 'ਚ ਹੀ ਨਹੀਂ ਦੁਆਬੇ 'ਚ ਸੱਤਰ ਫੀਸਦੀ ਮੁਸਲਮਾਨ ਸਨ। ਬਟਵਾਰੇ ਦੇ ਪਹਿਲੇ ਨਕਸ਼ੇ 'ਚ ਦੁਆਬਾ ਪਾਕਿਸਤਾਨ ਵਿਚ ਸੀ। ਦੂਸਰੇ ਨਕਸ਼ੇ ਵਿਚ ਕਲਕੱਤਾ ਪੂਰਬੀ ਪਾਕਿਸਤਾਨ ਵਿਚ ਅਤੇ ਲਾਹੌਰ ਹਿੰਦੁਸਤਾਨ ਵਿਚ ਸੀ...।

ਮੈਨੂੰ ਹੁਣ ਚੇਤਾ ਨਹੀਂ ਕਿ ਫਸਾਦ ਕਿਵੇਂ ਸ਼ੁਰੂ ਹੋਏ ਸਨ, ਪਰ ਏਨਾ ਯਾਦ ਹੈ ਕਿ ਫਸਾਦਾਂ ਦੀ ਰੋਕਥਾਮ ਅਤੇ ਅਮਨ ਦੀ ਬਹਾਲੀ ਲਈ ੯ ਮਾਰਚ ੧੯੪੭ ਨੂੰ ਸ਼ੇਖਾਂ ਬਾਜ਼ਾਰ 'ਚ ਜਿਹੜੀ ਹਿੰਦੂਆਂ ਮੁਸਲਿਮ ਲੀਡਰਾਂ ਦੀ ਮੀਟਿੰਗ ਹੋਣੀ ਸੀ, ਉਸ ਮੀਟਿੰਗ ਵਿਚ ਸਿੱਖ-ਹਿੰਦੂਆਂ ਦਾ ਲੀਡਰ ਬਾਬੂ ਲਾਭ ਸਿੰਘ ਸੀ। ਉਹ ਅਕਾਲੀ ਲਹਿਰ 'ਚੋਂ ਆਇਆ ਸੀ ਤੇ ਹੱਥ 'ਚ ਕਿਰਪਾਨ ਰੱਖਦਾ ਸੀ, ਪਰ ਉਸ ਸਦਭਾਵਨਾ ਮਿਲਣੀ ਲਈ ਉਹ ਖਾਲੀ ਹੱਥ ਗਿਆ ਸੀ। ਉਥੇ ਕਿਸੇ ਸਿਰ ਫਿਰੇ ਜਨੂੰਨੀ ਨੇ ਉਹਦੇ ਛੁਰਾ ਮਾਰ ਦਿੱਤਾ ਸੀ। ਉਦੋਂ ਪਿਸਟਲਾਂ ਤੇ ਏ.ਕੇ. ੪੭ ਨਹੀਂ ਸਨ ਹੁੰਦੀਆਂ, ਜ਼ਹਿਰ ਦੀ ਪਾਣ ਵਾਲੇ ਛੁਰੀ ਹੁੰਦੇ ਸਨ, ਤੇ ਉਹ ਜਾਨ ਲੈਕੇ ਛੱਡਦੇ ਸਨ। ਬਾਬੂ ਲਾਭ ਸਿੰਘ ਦੀ ਸ਼ਹੀਦੀ ਮਗਰੋਂ ਜਲੰਧਰ 'ਚ ਅਮਨ-ਅਮਾਨ ਖਤਮ ਹੋ ਗਿਆ ਸੀ।

੧੯੪੭ ਦੀ ਕਤਲੋਗਾਰਤ 'ਚ ਦੋ ਫਿਰਕੇ ਵੀ ਆਪਸ 'ਚ ਭਿੜਦੇ ਸਨ ਪਰ ਲੁੱਟਮਾਰ ਦਾ ਸਾਮਾਨ ਵੰਡਣ ਵੇਲੇ ਏਧਰਲੇ ਲੋਕ ਵੀ ਆਪਸ 'ਚ ਲੜਦੇ ਮਰਦੇ ਸਨ। ਫ਼ੌਜੀ ਗੱਡੀਆਂ ਵਾਲਿਆਂ ਨੇ ਕਈ ਗੋਬਿੰਦਗੜ੍ਹੀਏ ਲੁਟਮਾਰ ਕਰਦੇ ਮਾਰੇ ਸਨ। ਕੋਈ ਕਿਸੇ ਦਾ ਨਹੀਂ ਸੀ। ਆਮ ਤੌਰ 'ਤੇ ਹਿੰਸਾ ਦਾ ਸ਼ਿਕਾਰ ਔਰਤਾਂ ਤੇ ਛੋਟੇ ਬੱਚੇ ਬਣਦੇ ਸਨ।

ਕਹਾਣੀ 'ਬਾਕੀ ਦੀ ਚੀਖ਼' ਇਸੇ ਦੁਖਾਂਤ ਨੂੰ ਪੇਸ਼ ਕਰਨ ਵਾਲੀ ਹੈ। ਔਰਤਾਂ ਤੇ ਬੱਚੇ ਸਿੱਧੇ ਲੇਟੇ ਹੋਏ ਹੁੰਦੇ ਅਤੇ ਉਨ੍ਹਾਂ ਦੇ ਢਿੱਡਾਂ/ਛਾਤੀਆਂ ਵਿਚ ਬਰਛੇ ਖੁਭੇ ਹੋਏ ਹੁੰਦੇ। ਦੁਆਲੇ ਲਹੂ ਦਾ ਦਾਇਰਾ ਫੈਲ ਕੇ ਅਗਸਤ ਦੀ ਤੇਜ਼ ਧੁਪ ਨਾਲ ਸੁਕ ਗਿਆ ਹੁੰਦਾ। ਕਿਤੇ ਕਿਤੇ ਕੋਈ ਫ਼ਕੀਰ ਗਾ ਰਿਹਾ ਨਜ਼ਰ ਆਉਂਦਾ—'ਉਠ ਗਏ ਗੁਆਂਢੋਂ ਯਾਰ ਰੱਬਾ ਹੁਣ ਕੀ ਕਰੀਏ।' ਬਾਬਾ ਬੁਲ੍ਹੇਸ਼ਾਹ ਦੀ ਇਸ ਕਾਫ਼ੀ ਨੇ ਹੀ ਕਹਾਣੀ 'ਕਿਆਮਤ ਦਾ ਦਿਨ' ਨੂੰ ਲਿਖੇ ਜਾਣ ਦੀ ਪ੍ਰੇਰਨਾ ਦਿੱਤੀ ਸੀ।

ਬਟਵਾਰੇ ਵੇਲੇ ਮੇਰੇ ਹਲਕੇ ਦੇ ਲੋਕਾਂ ਨਾਲ ਜੋ ਕੁਝ ਵਾਪਰਿਆ ਸੀ, ਉਹਦੇ ਬਾਰੇ ਨਾਵਲ ਲਿਖਿਆ ਜਾ ਸਕਦਾ ਸੀ। ਮੈਂ ਯਤਨ ਵੀ ਕੀਤਾ ਸੀ ਪਰ ਸਫਲ ਨਾ ਹੋ ਸਕਿਆ। ਇਸ ਲਈ ਘਟਨਾਵਾਂ ਨੂੰ ਕਹਾਣੀਆਂ ਦਾ ਰੂਪ ਇਸ ਖਿਆਲ ਨਾਲ ਦਿੱਤਾ ਸੀ ਕਿ ਹੋਰ ਕੁਝ ਨਹੀਂ ਤਾਂ ਬਟਵਾਰੇ ਦੇ ਹਾਲਾਤ ਦਾ ਦਸਤਾਵੇਜ਼ੀ ਸਬੂਤ ਹੀ ਸਹੀ! ਮੇਰੇ ਪਿਤਾ ਨੇ ਕਾਫ਼ੀ ਤਸੀਹੇ ਸਹੇ ਸਨ ਅਤੇ ਏਧਰਲੇ ਖੇਤਰ ਵਿਚ ਉਹ ਕਾਫ਼ੀ ਦੁਖੀ ਰਿਹਾ, ਤੇ ਪੁਰਾਣੇ ਵੇਲੇ ਦੇ ਭਲੇ ਦਿਨਾਂ ਨੂੰ ਚੇਤੇ ਕਰਕੇ ਉਦਾਸ ਹੁੰਦਾ ਰਿਹਾ। ਮੈਂ ਉਸ ਦੀ ਸੋਗੀ ਦਸ਼ਾ ਨੂੰ ਅੱਜ ਤੱਕ ਵੀ ਭੁਲ ਨਹੀਂ ਸਕਿਆ, ਪੰਜਾਹ ਵਰ੍ਹੇ ਬੀਤ ਜਾਣ ਮਗਰੋਂ ਵੀ ਨਹੀਂ। ਜਦੋਂ ਕਦੀ ਘੋਰ ਨਿਰਾਸ਼ਾ ਵਿਚ ਹੁੰਦਾ ਤਾਂ ਪੁਕਾਰ ਉਠਦਾ—'ਮੇਰੇ ਲੋਕ ਤਾਂ ਉਧਰ ਹੀ ਸਨ...ਇਸ ਜੀਉਣ ਨਾਲੋਂ ਤਾਂ ੧੨ ਮਈ ੧੯੩੫ ਦੇ ਕੋਇਟੇ ਦੇ ਭੁਚਾਲ ਵਿਚ ਹੀ ਗਰਕ ਜਾਂਦਾ...' ਉਦੋਂ ਉਹ ਕੋਇਟੇ 'ਚ ਸੀ ਪਰ ਸਰਕਾਰੀ ਹੁਕਮਾਂ ਨਾਲ ਇਕ ਦਿਨ ਪਹਿਲਾਂ ਕੋਇਟੇ 'ਚੋਂ ਨਿਕਲ ਆਇਆ ਸੀ।

ਬਟਵਾਰੇ ਦੀ ਤਬਾਹੀ ਨਾਲ ਸਾਡੇ ਟੱਬਰ ਦੀ ਤਰੱਕੀ ਪੰਜਾਹ ਵਰ੍ਹੇ ਪਿੱਛੇ ਜਾ ਪਈ ਸੀ। ਮੇਰਾ ਪਿਤਾ ਇਕ ਈਮਾਨਦਾਰ ਕਿਰਤੀ ਸੀ ਅਤੇ ਉਹਨੇ ਘਰ 'ਚ ਰੇਲਵੇ ਦਾ ਇਕ ਕਿੱਲ ਵੀ ਨਹੀਂ ਸੀ ਲੈ ਕੇ ਆਂਦਾ। ੧੯੫੦ ਵਿਚ ਉਹਨੂੰ ਮੈਡੀਕਲ ਟੈਸਟ ਵਿਚੋਂ ਫੇਲ ਕਰਕੇ ਘਰ ਭੇਜ ਦਿੱਤਾ ਗਿਆ ਤਾਂ ਉਹਨੇ ਆਪਣੇ ਸੰਦ ਸਾਫ ਕਰਕੇ ਲੋਕਾਂ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹਦਾ ਸੁਪਨਾ ਸੀ ਕਿ ਮੈਂ ਇਕ ਇੰਜਨੀਅਰ ਬਣਾਂ, ਪਰ ਨੌਕਰੀ ਤੋਂ ਕਢੇ ਜਾਣ 'ਤੇ ਘਰ ਪਹੁੰਚਕੇ ਉਹਨੇ ਮੈਨੂੰ ਕਿਹਾ—'ਮੈਂ ਹੁਣ ਤੁਹਾਡੀ ਫ਼ੀਸ ਵੀ ਨਹੀਂ ਦੇ ਸਕਦਾ! ਕਮਾਓ ਤੇ ਖਾਓ!'

ਮੈਂ ਨੌਂਵੀਂ ਵਿਚ ਇਕ ਮਹੀਨਾ ਹੀ ਪੜ੍ਹਿਆ ਸਾਂ। ਨੌਂ ਰੁਪਏ ਫ਼ੀਸ ਸੀ ਪਰ ਮਸਲਾ ਕੇਵਲ ਫ਼ੀਸ ਦਾ ਨਹੀਂ ਸੀ। ਮੈਂ ਅਗਲੇ ਦਿਨ ਹੀ ਜਲੰਧਰ ਕੈਂਟ ਦੀ ਬ੍ਰਿਜ ਵਰਕਸ਼ਾਪ ਵਿਚ ਕੰਮ ਲੱਭਣ ਲਈ ਟੁਰ ਪਿਆ ਸਾਂ। ਪਿਤਾ ਨੇ ਕਿਹਾ ਸੀ—'ਮੈਂ ਕਿਹੜਾ ਉਮਰ ਭਰ ਤੇਰੇ ਨਾਲ ਰਹਿਣਾਂ, ਤੂੰ ਆਪੇ ਹੀ ਕੰਮ ਲੱਭ!'

ਸਿੱਟੇ ਵਜੋਂ ਵਰਕਸ਼ਾਪ 'ਤੇ ਪੁਲਾਂ ਉਪਰ ਕੰਮ ਕੀਤਾ, ਰਾਤਾਂ ਵੇਲੇ ਪੜ੍ਹਾਈ ਕੀਤੀ ਅਤੇ ਕੇਵਲ ਆਪਣੇ ਹੀ ਨਹੀਂ, ਸਾਰੇ ਟੱਬਰ ਦੇ ਜੀਵਨ ਨੂੰ ਕੁਝ ਕੁ ਆਦਰਯੋਗ ਬਣਾਨ ਦਾ ਜਤਨ ਕੀਤਾ। ਬਟਵਾਰਾ ਨਾ ਹੁੰਦਾ ਤਾਂ ਹਾਲਾਤ ਸਾਡੇ ਟੱਬਰ ਲਈ ਬਿਹਤਰ ਹੁੰਦੇ। ਅਸੀਂ ਵੀ ਲਾਹੌਰ ਜਾਕੇ ਰਹਿੰਦੇ, ਉੱਚੀ ਪੜ੍ਹਾਈ ਕਰਦੇ, ਯੂਨੀਵਰਸਿਟੀਆਂ 'ਚ ਜਾਂਦੇ ਅਤੇ ਗਰਦਨ ਅਕੜਾਕੇ ਰੱਖਦੇ। ਪਰ ਬਟਵਾਰੇ ਮਗਰੋਂ ਘਰ 'ਚ ਅੰਤਾਂ ਦੀ ਗਰੀਬੀ ਆ ਗਈ, ਅਤੇ ਉਸ ਗਰੀਬੀ ਨੂੰ ਦੂਰ ਕਰਨ 'ਚ ਹੀ ਪੰਜਾਹ ਵਰ੍ਹੇ ਲੰਘ ਗਏ ਨੇ! ਹੋਰ ਕੀ ਕਰਨਾ ਸੀ? ਪੜ੍ਹਨਾ ਲਿਖਣਾ ਤਾਂ ਐਵੇਂ ਹੀ ਮਨ ਦੀ ਤਸੱਲੀ ਲਈ ਹੈ। ਵੱਡੇ ਲੇਖਕ ਤਾਂ ਵੱਡੇ ਘਰਾਂ ਦੇ ਜੰਮਪਲ ਹੁੰਦੇ ਨੇ।

ਅੱਜ ਸੋਚਦਾ ਹਾਂ ਕਿ ਜਿਸ ਤਰ੍ਹਾਂ ਦੇ ਨਫਰਤ ਭਰੇ ਮਾਰੂ ਹਾਲਾਤ ਬਣ ਗਏ ਸਨ, ਇਹ ਹੋਣਾ ਹੀ ਸੀ। ਜਦੋਂ ਸਾਡੇ ਪਾਕਿਸਤਾਨੀ ਦੋਸਤ ਕਹਿੰਦੇ ਨੇ—'ਤੁਸੀਂ ਅੰਗਰੇਜ਼ਾਂ ਨਾਲ ਲੜ ਕੇ ਆਜ਼ਾਦੀ ਲਈ ਹੈ ਪਰ ਅਸੀਂ ਹਿੰਦੂਆਂ ਨਾਲ ਲੜ ਕੇ ਆਜ਼ਾਦੀ ਹਾਸਿਲ ਕੀਤੀ ਹੈ।' ਤਾਂ ਮੈਨੂੰ ਇਸ ਗੱਲ ਦਾ ਮਤਲਬ ਸਮਝ ਨਹੀਂ ਆਉਂਦਾ। ਕੌਣ ਇਸ ਗੱਲ ਦਾ ਮਤਲਬ ਸਮਝਾਵੇਗਾ? ਪੰਜਾਹ ਵਰ੍ਹੇ ਬੀਤਣ ਮਗਰੋਂ ਪੁਰਾਣਾ ਜਲੰਧਰ ਕਿਧਰੇ ਵੀ ਨਜ਼ਰ ਨਹੀਂ ਆਉਂਦਾ। ਸਭੋ ਕੁਝ ਹੀ ਬਦਲ ਗਿਆ ਹੈ। ਮੁਸਲਮਾਨਾਂ ਦੇ ਲੁਟ ਚੁਕੇ ਬਾਜ਼ਾਰਾਂ ਵਿਚ ਬਹੁਤ ਰੌਣਕ ਹੈ। ਹਿੰਦੂ ਮੁਹੱਲੇ ਵੀ ਨਵ-ਉਸਾਰੀ ਦੇ ਅਮਲ ਵਿਚੋਂ ਲੰਘਕੇ ਬਹੁਤ ਆਧੁਨਿਕ ਬਣ ਗਏ ਨੇ! ਹਾਂ, ਕੇ.ਐਲ. ਸਹਿਗਲ ਦੇ ਪਰਿਵਾਰ ਦਾ ਘਰ ਪਹਿਲੀ ਹਾਲਤ ਵਿਚ ਹੀ ਹੈ। ਸਾਡੇ ਮੁਹੱਲੇ ਗੋਬਿੰਦਗੜ੍ਹ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਜਿਹੜਾ ਪਠਾਨ ਦਾ ਟਾਲ ਸੀ, ਉਹ ਹੁਣ ਕਿਧਰੇ ਨਹੀਂ ਰਿਹਾ। ਉਥੇ ਬਹੁਤ ਵੱਡੀ ਮਾਰਕੀਟ ਬਣ ਚੁਕੀ ਹੈ। ਹੁਣ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਉਥੇ ਕਦੀ ਟਾਲ ਨੂੰ ਲੱਗੀ ਹੋਈ ਅੱਗ ਵਿਚ ਮੁਸਲਮਾਨਾਂ, ਹਿੰਦੂ, ਸਿੱਖਾਂ ਦੀਆਂ ਲਾਸ਼ਾਂ ਇਕੱਠੀਆਂ ਹੀ ਸੜੀਆਂ ਸਨ। ਇਹ

ਸੰਤਾਪ ਕਿਸ ਆਜ਼ਾਦੀ ਦਾ ਪ੍ਰਤੀਕ ਸੀ ? ਉਦੋਂ ਜਿਹੜੇ ਲੱਖਾਂ ਹੀ ਨਿਰਦੋਸ਼ੇ ਲੋਕ ਮਾਰੇ ਗਏ ਸਨ, ਉਨ੍ਹਾਂ ਦਾ ਇਤਿਹਾਸ ਕਿਸ ਨੇ ਲਿਖਿਆ ਹੈ ? ਦਰਦ ਦਾ ਇਤਿਹਾਸ ਕੌਣ ਲਿਖ ਸਕਦਾ ਹੈ !

ਵਕਤ ਦੇ ਬੀਤਣ ਨਾਲ ਮੈਂ ਗੜ੍ਹਾ ਪਿੰਡ ਦੀ ਜ਼ਮੀਨ ਵਿਚ ਆਪਣਾ ਘਰ ਬਣਾ ਲਿਆ ਹੈ, ਪਰ ਮੇਰੇ ਛੋਟੇ ਭਰਾ ਹਾਲੇ ਵੀ ਗੋਬਿੰਦਗੜ੍ਹ ਵਾਲੇ ਘਰ 'ਚ ਰਹਿ ਰਹੇ ਹਨ। ਮੈਂ ਉਧਰ ਬਹੁਤ ਘੱਟ ਜਾਂਦਾ ਹਾਂ। ਪਰ ਜਦੋਂ ਕਦੀ ਮੈਂ ਉਧਰੋਂ ਲੰਘਦਾ ਹਾਂ ਤਾਂ ਮੇਰੇ ਸਾਹਮਣੇ ਅਜ ਵੀ ੧੯੪੭ ਦੇ ਅਗਸਤ ਮਹੀਨੇ ਵਿਚ ਸੜ-ਬਲ ਰਿਹਾ ਪਠਾਨ ਦਾ ਉਹ ਟਾਲ ਬੇਚੈਨੀ ਨਾਲ ਘੁੰਮਦਾ ਹੈ। ਮੈਂ ਉਸ ਟਾਲ ਨੂੰ ਅੱਗ ਲੱਗੀ ਹੋਈ ਅਤੇ ਉਸ ਵਿਚ ਮੁਸਲਮਾਨਾਂ-ਹਿੰਦੂਆਂ-ਸਿੱਖਾਂ ਦੀਆਂ ਲਾਸ਼ਾਂ ਸੜਦੀਆਂ ਹੋਈਆਂ ਦੇਖਦਾ ਹਾਂ। ਪੰਜਾਹ ਵਰ੍ਹੇ ਬੀਤਣ ਮਗਰੋਂ ਵੀ ਮੇਰੀ ਨਜ਼ਰ ਸਾਹਮਣਿਓਂ ਉਹ ਦ੍ਰਿਸ਼ ਕਿਉਂ ਨਹੀਂ ਲਾਂਭੇ ਹੁੰਦਾ, ਮੈਨੂੰ ਇਸ ਗੱਲ ਦੀ ਬਹੁਤ ਹੈਰਾਨੀ ਹੈ। ਇਸ ਦਾ ਕੀ ਕਾਰਨ ਹੈ ? ਕਿਸ ਤੋਂ ਪੁੱਛਾਂ ? ਕੀ ਇਹ ਕੋਈ ਮਾਨਸਿਕ ਰੋਗ ਹੈ ?

੯੬, ਗੋਲਡਨ ਐਵਨਿਊ, ਜਲੰਧਰ-੧੪੪੦੨੨

---

## ਸੀ. ਐਲ. ਲੱਕੀ ਦੀ ਪੁੱਤਰੀ ਦਾ ਆਦਰਸ਼ ਅਨੰਦ ਕਾਰਜ

ਅਜੋਕਾ ਸਮਾਜ ਫੋਕੇ ਦਿਖਾਵਿਆਂ, ਸ਼ੋਅ-ਸ਼ਾਅ, ਫੈਸ਼ਨਪ੍ਰਸਤੀ ਅਤੇ ਫ਼ਜ਼ੂਲ ਖਰਚੀ ਵਿਚ ਗ੍ਰਸਿਆ ਪਿਆ ਹੈ। ਸਤਿਗੁਰੂ ਸਾਹਿਬਾਨ ਨੇ ਸਾਨੂੰ ਸਾਦਗੀ ਦੀ ਸਿਖਿਆ ਦਿੱਤੀ ਹੈ ਪਰ ਅਸੀਂ ਪੰਜਾਬੀ ਖਾਸ ਕਰਕੇ ਸਿੱਖ ਅਡੰਬਰਾਂ ਵਿਚ ਘਿਰੇ ਪਏ ਹਾਂ। ਸਿੱਖ ਘਰਾਣਿਆਂ ਦੀਆਂ ਸ਼ਾਦੀਆਂ ਵਿਚ ਪੈਸਾ ਪਰਚਿਆ ਨਹੀਂ ਜਾ ਰਿਹਾ, ਰੋੜ੍ਹਿਆ ਜਾ ਰਿਹਾ ਹੈ। ਸ਼ਰਾਬ ਦੀ ਅੰਨ੍ਹੀ ਵਰਤੋਂ, ਭੰਗੜਾ, ਜੈ ਮਾਲਾ, ਮੀਟ ਦੀਆਂ ਰੋਟੀਆਂ, ਜ਼ਨਾਨੀਆਂ ਵਲੋਂ ਸਰੀਰਾਂ ਦੀ ਸ਼ਰਮਨਾਕ ਨੁਮਾਇਸ਼ ਕਿਹੜਾ ਕੁਕਰਮ ਹੈ ਜਿਹੜਾ ਅਸੀਂ ਨਹੀਂ ਕਰ ਰਹੇ। ਏਨਾ ਕੁਝ ਕਰਕੇ ਗੁਰੂ ਗਰੰਥ ਸਾਹਿਬ ਦੀਆਂ ੪ ਪਰਕਰਮਾਂ ਕਰਕੇ (ਫੇਰੇ ਲੈ ਕੇ) ਫਿਰ ਅਸੀਂ ਇਹ ਆਖਦੇ ਹਾਂ ਕਿ ਵਿਆਹ ਪੂਰਨ ਗੁਰਮਰਯਾਦਾ ਅਨੁਸਾਰ ਹੋਇਆਂ। ਵਿਆਹ ਤੋਂ ਪਹਿਲਾਂ ਬੜੇ ਮਹਿੰਗੇ ਅਤੇ ਕੀਮਤੀ ਕਾਰਡ ਛਪਵਾਏ ਜਾਂਦੇ ਹਨ ਅਤੇ ਡੱਬੇ ਵੰਡੇ ਜਾਂਦੇ ਹਨ। ਦਰਅਸਲ ਇਥੋਂ ਸਾਡੇ ਵਿਆਹਾਂ ਦੀ ਫ਼ਜ਼ੂਲ ਖਰਚੀ ਦਾ ਅਰੰਭ ਹੁੰਦਾ ਹੈ ਤੇ ਭਾਰੀ ਰਿਸੈਪਸ਼ਨ ਦੀ ਰਸਮ ਨਾਲ ਲੋਕਾਚਾਰੀ ਵਜੋਂ ਅੰਤ ਹੁੰਦਾ ਹੈ। ਅੰਦਰੋ-ਅੰਦਰੀ ਦਾਜ ਤੇ ਹੋਰ ਕਈ ਤਰ੍ਹਾਂ ਦੀਆਂ ਮੰਗਾਂ ਦਾ ਸਿਲਸਲਾ ਜਾਰੀ ਰਹਿੰਦਾ ਹੈ, ਜਿਸਨੂੰ ਧੀਆਂ ਵਾਲੇ ਦਮ ਘੁਟ ਕੇ ਮੰਨੀ ਜਾਂਦੇ ਹਨ ਅਤੇ ਕਿਤੇ ਕਿਤੇ ਇਸ ਦਰਦਨਾਕ ਕਹਾਣੀ ਦਾ ਅੰਤ ਸੱਜ ਵਿਆਹੀ ਬੱਚੀ ਦੀ ਮੌਤ ਨਾਲ ਹੁੰਦਾ ਹੈ। ਮਿੱਟੀ ਦੇ ਪੁਤਲੇ ਨੂੰ ਮਾਇਆ ਨਚਾ ਰਹੀ ਹੈ। ਗੁਰਬਾਣੀ ਸਾਨੂੰ ਤਦੇ ਸਾਦਗੀ ਦੀ ਪ੍ਰੇਰਨਾ ਕਰਦੀ ਹੈ ਕਿਉਂਕਿ ਸਾਦਗੀ ਵਿਚ ਸੁੱਖ ਭੀ ਹੈ ਅਤੇ ਆਤਮਿਕ ਅਨੰਦ ਭੀ।

ਅੱਜ ਘੋਰ ਕਲਜੁਗ ਵਾਪਰਿਆ ਪਿਆ ਹੈ ਪਰ ਅਜੋਕੇ ਦੌਰ ਵਿਚ 'ਹੈਨ ਵਿਰਲੇ ਨਾਹੀ ਘਣੇ' ਅਨੁਸਾਰ ਕੁਝ ਉੱਚੇ ਸੁਚੇ ਜੀਵਨ ਵਾਲੇ ਪੁਰਸ਼ ਹਨ ਜੋ ਗੁਰਬਾਣੀ ਅਨੁਸਾਰ ਵਿਚਰਕੇ ਸਮਾਜ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ। ਅਸੀਂ ਪਰਮ ਮਿੱਤਰ ਸ੍ਰੀ ਸੀ.ਐਲ. ਲੱਕੀ ਦਾ ਜ਼ਿਕਰ ਕਰਨਾ ਚਾਹਵਾਂਗੇ। ਲੱਕੀ ਜੀ ਬੜੇ ਉੱਚੇ ਤੇ ਸੁਲਝੇ ਵਿਚਾਰਾਂ ਦੇ ਮਾਲਕ ਹਨ। ਕਥਨੀ ਦੀ ਬਜਾਏ ਕਰਨੀ ਵਿਚ ਵਿਸ਼ਵਾਸ ਰਖਦੇ ਹਨ। ਬੜੇ ਵੱਡੇ ਸਰਕਾਰੀ ਔਹਦੇ 'ਤੇ ਰਹੇ। ਆਰਥਿਕ ਤੌਰ 'ਤੇ ਟਿਕ ਸਰਦੇ ਪੁਜਦੇ ਖ਼ੁਸ਼ਹਾਲ ਪਰਿਵਾਰ ਦੇ ਮੁਖੀ ਹਨ। ਸ਼ਹਿਰ ਦੇ ਸੋਸ਼ਲ ਅਤੇ ਧਾਰਮਿਕ ਹਲਕਿਆਂ ਵਿਚ ਆਦਰਯੋਗ ਅਸਥਾਨ ਰਖਦੇ ਹਨ ਪਰ ਇਸ ਸਭ ਕੁਝ ਨੂੰ ਉਨ੍ਹਾਂ ਨੇ ਆਪਣੇ ਆਦਰਸ਼ ਤੇ ਹਾਵੀ ਨਹੀਂ ਹੋਣ ਦਿਤਾ ਅਤੇ ਉਹ ਕੇਵਲ ਕਥਨੀ ਦੇ ਹੀ ਨਹੀਂ ਕਰਨੀ ਦੇ ਭੀ ਆਦਰਸ਼ਕ ਹਨ। ਪਿਛਲੇ ਦਿਨੀਂ ਉਨ੍ਹਾਂ ਨੇ ਆਪਣੀ ਸਪੁੱਤਰੀ ਦਾ ਸ਼ੁਭ ਅਨੰਦ ਕਾਰਜ ਗੁਰਦੁਆਰਾ ਸਿੰਘ ਸਭਾ ਵਰਿਆਮ ਨਗਰ ਵਿਚ ਕੀਤਾ। ਇਹ ਅਨੰਦ ਕਾਰਜ ਇਕ ਘੰਟੇ ਤੋਂ ਵੀ ਘੱਟ ਸਮੇਂ ਵਿਚ ਸੰਪੂਰਨ ਹੋ ਗਿਆ। ਲੜਕਾ ਅਤੇ ਲੜਕੀ ਦੇ ਕੇਵਲ ਨਿਜੀ ਪਰਿਵਾਰਾਂ ਦੇ ਪੰਜ-ਪੰਜ ਸੱਤ-ਸੱਤ ਮੈਂਬਰ ਹੀ ਮੌਜੂਦ ਸਨ। ਸਿਹਰਾ, ਕਲਗੀ, ਬੈਂਡ, ਘੋੜੀ, ਭੰਗੜਾ, ਜੈਮਾਲਾ, ਮਿਲਣੀਆਂ ਕੁਝ ਭੀ ਨਹੀਂ ਸੀ। ਦੋਨੋਂ ਪਰਿਵਾਰ ਸਿੱਧੇ ਗੁਰੂ-ਘਰ ਪੁਜੇ। ਲਾਵਾਂ ਫੇਰੇ ਹੋਏ ਤੇ ਅਰਦਾਸ ਹੋ ਗਈ। ਜਿਹੜੇ ਕੋਈ ਸਾਦਾ ਵਿਆਹ ਸਾਡੇ ਸਮਾਜ ਵਿਚ ਹੁੰਦੇ ਹਨ, ਉਨ੍ਹਾਂ ਵਿਚ ਭੀ ਨੇੜੇ ਦੇ ਰਿਸ਼ਤੇਦਾਰ ਚਾਚੇ ਤਾਏ ਮਾਮੇ ਫੁੱਫੜ ਸੱਦ ਹੀ ਲਏ ਜਾਂਦੇ ਹਨ, ਪਰ ਲੱਕੀ ਜੀ ਨੇ ਸਕੇ ਭਰਾਵਾਂ ਨੂੰ ਭੀ ਖੇਚਲ ਨਹੀਂ ਦਿਤੀ। ਪੂਰਨ ਸਾਦਗੀ ਨਾਲ ਅਨੰਦ ਕਾਰਜ ਕੀਤਾ।

(ਸਪਤਾਹਿਕ 'ਸਿਮਰਨ' ਵਿਚੋਂ ਧੰਨਵਾਦ ਸਹਿਤ)

# ਕੁੰਡਲਿਨੀ ਕੀ ਹੈ ?

—ਤਰਲੋਕ ਮਨਸੂਰ

ਨਿਰੀ ਪਰਿਭਾਸ਼ਾ ਹੀ ਕਰਨੀ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ —ਉਹ ਜੀਵਣ-ਊਰਜਾ ਜੋ ਮੂਲਾ-ਧਾਰ ਵਿਚ ਸਟੋਰ ਹੋਈ ਰਹਿੰਦੀ ਹੈ ਉਸ ਨੂੰ ਕੁੰਡਲਿਨੀ ਕਹਿੰਦੇ ਹਨ।

ਕਲਪਨਾ ਇਹ ਕੀਤੀ ਜਾਂਦੀ ਹੈ ਕਿ ਜਿਵੇਂ ਸੱਪ ਕੁੰਡਲੀ ਮਾਰ ਕੇ ਬੈਠਦਾ ਹੈ, ਇੰਜ ਹੀ ਇਹ ਸ਼ਕਤੀ ਕੁੰਡਲੀ ਮਾਰ ਕੇ ਮੂਲਾ-ਧਾਰ ਚੱਕਰ ਵਿਚ ਬੈਠੀ ਹੋਈ ਹੈ, ਇਸਨੂੰ ਜਗਾ ਕੇ ਉਪਰ ਦੇ ਚੱਕਰਾਂ ਵਲ ਲਿਜਾਣ ਦੀ ਕਿਰਿਆ ਨੂੰ ਕੁੰਡਲਿਨੀ ਜਾਗ੍ਰਨ ਜਾਂ ਕੁੰਡਲਿਨੀ ਯੋਗਾ ਕਿਹਾ ਜਾਂਦਾ ਹੈ।

ਇਹ ਮੂਲਾ-ਧਾਰ ਕੀ ਹੈ ? ਇਹ ਉਪਰਲੇ ਚੱਕਰ ਕਿਹੜੇ ਹਨ ? ਇਹ ਜੀਵਨ ਊਰਜਾ ਅਸਲ ਵਿਚ ਹੈ ਕੀ ?

ਆਉ ਵਿਸਥਾਰ ਨਾਲ ਗੱਲ ਕਰੀਏ।

ਜੀਵਨ ਊਰਜਾ ਜਾਂ ਜੀਵਨ ਸ਼ਕਤੀ ਹੈ ਕੀ ?

ਇਸ ਪੂਰੀ ਸ੍ਰਿਸ਼ਟੀ ਦੇ ਨਿਰਮਾਣ ਲਈ ਕੁਦਰਤ ਨੇ ਕਾਮ (Sex) ਨੂੰ ਮਾਧਿਅਮ ਬਨਾਇਆ ਹੈ। ਜੀਵਨ 'ਚੋਂ ਸੈਕਸ ਮਨਫ਼ੀ ਕਰ ਦਈਏ, ਪੂਰੀ ਦੀ ਪੂਰੀ ਸ੍ਰਿਸ਼ਟੀ ਜਾਂ ਦਿਸਦਾ ਜਗਤ ਖਤਮ ਹੋ ਜਾਵੇਗਾ। ਹਰ ਜੀਵ-ਜਾਤੀ ਵਿਚ ਜੀਵਨ ਇਕਾਈ ਦੇ ਦੋ ਅੰਗ ਹੋਂਦੇ ਹਨ—ਨਰ ਤੇ ਮਦੀਨ। ਇਹਨਾਂ ਦੋਹਾਂ ਦੇ ਮੇਲ ਤੋਂ ਹੀ ਨਵੇਂ ਜੀਵ ਦਾ ਜਨਮ ਹੁੰਦਾ ਹੈ। ਵਿਗਿਆਨੀ ਦਸਦੇ ਹਨ ਕਿ ਵਿਅਕਤੀ ਦੇ ਸਰੀਰ ਵਿਚ ਤਕਰੀਬਨ ਨੌਂ ਕਰੋੜ ਸੈੱਲ ਲੱਗੇ ਹੋਏ ਹਨ। ਜੋ ਆਪਣੇ ਆਪ ਵਿਚ ਪੂਰਨ ਜੀਵਨ ਇਕਾਈ ਹਨ। ਹਰ ਸੈੱਲ ਵਿਚ ਨਰ ਤੇ ਮਾਦਾ ਪਾਏ ਗਏ ਹਨ। ਇਹਨਾਂ ਦੇ ਆਪਸੀ ਮੇਲ ਤੋਂ ਨਿੱਤ ਨਵੇਂ ਸੈੱਲ ਬਣਦੇ ਰਹਿੰਦੇ ਹਨ। ਤੇ ਇਸ ਤੋਂ ਅੱਗੇ ਸੂਖਮਤਾ ਦੇ ਸਫ਼ਰ ਵਲ ਜਾਂਦਿਆਂ ਇਹ ਵੀ ਸਿੱਧ ਹੋ ਗਿਆ ਹੈ ਕਿ ਇਕ ਸੈੱਲ ਨੂੰ ਤਕਰੀਬਨ ਇਕ ਲੱਖ 'ਜੀਨ' ਲਗੇ ਹੋਏ ਹਨ। ਤੇ ਇਹ ਵੀ ਆਪਣੇ ਆਪ ਵਿਚ ਪੂਰਨ ਇਕਾਈ ਹਨ। ਤੇ ਇੰਜ ਹਰ ਪੜਾਅ ਤੇ ਕਾਮ-ਕਿਰਿਆ ਰਾਹੀਂ ਹੀ ਜੀਵਨ ਮੌਲਦਾ ਤੇ ਵਿਗਸਦਾ ਹੈ।

ਕਾਮ-ਕਿਰਿਆ ਸਮੇਂ ਜਿਸ ਤਰਲ-ਪਦਾਰਥ (ਵੀਰਜ) ਦਾ ਰਿਸਾਉ ਹੁੰਦਾ ਹੈ ਉਹ ਸਾਡੇ ਸਰੀਰ ਵਿਚ ਤਕਰੀਬਨ ਤਿੰਨ ਕੁ ਸੌ ਗਿਲਟੀਆਂ (ਹਾਰਮੋਨਜ਼) ਰਾਹੀਂ ਪੈਦਾ ਕੀਤਾ ਜਾਂਦਾ ਤੇ ਅਖ਼ੀਰ ਮੂਲਾ-ਧਾਰ ਵਿਚ ਸਟੋਰ ਹੁੰਦਾ ਰਹਿੰਦਾ ਹੈ। ਉਹਨਾਂ ਕਾਮ ਬਿੰਦੂਆਂ ਨੂੰ ਜਿਥੇ ਇਹ ਤਰਲ ਪਦਾਰਥ ਪੈਦਾ ਹੁੰਦਾ ਹੈ ਛੂਹਣ ਨਾਲ ਸਾਡੇ ਸਰੀਰ ਵਿਚ ਇਕ ਤਰ੍ਹਾਂ ਦੀ ਉਤੇਜਿਕ ਜਹੀ ਕਾਮ ਲਹਿਰ ਦੌੜ ਜਾਂਦੀ ਹੈ। ਜਿਵੇਂ ਛਾਤੀ ਦੇ ਦੋਵੇਂ ਨਿੱਪਲ ਤੇ ਹੋਂਠ ਆਦਿ ਥਾਵਾਂ। ਇਹ ਜੋ ਉਤੇਜਿਕ ਲਹਿਰ ਪੈਦਾ ਹੋਂਦੀ ਹੈ ਇਹ ਤਰਲ ਪਦਾਰਥ ਦਾ ਸੂਖਮ ਰੂਪ ਹੈ ਤੇ ਇਸ ਨੂੰ ਜੀਵਨ-ਊਰਜਾ ਕਿਹਾ ਗਿਆ ਹੈ।

ਜਣਨ-ਅੰਗ ਤੇ ਗੁਦਾ ਦੇ ਵਿਚਕਾਰ ਮੂਲਾ-ਧਾਰ ਹੈ। ਏਥੇ ਸਥੂਲ ਰੂਪ ਵਿਚ ਵੀਰਜ ਤੇ ਉਸ ਦੇ ਸੂਖਮ ਰੂਪ ਵਿਚ ਜੀਵਨ-ਊਰਜਾ ਇਕੱਠੀ ਹੁੰਦੀ ਰਹਿੰਦੀ ਹੈ। ਸੰਭੋਗ ਸਮੇਂ ਇਹ ਤਰਲ-ਪਦਾਰਥ ਮਨੁੱਖੀ ਸਰੀਰ 'ਚੋਂ ਬਾਹਰ ਵਗ ਜਾਂਦਾ ਹੈ ਤੇ ਨਾਲ ਹੀ ਇਸ ਦਾ ਸੂਖਮ-ਰੂਪ ਜੀਵਨ-ਊਰਜਾ ਨਸ਼ਟ ਹੋ ਜਾਂਦੀ ਹੈ।

ਸਾਡੇ ਸਰੀਰ ਵਿਚ ਕੁਝ ਬਿੰਦੂ ਜਾਂ ਕੇਂਦਰ ਜਾਂ ਚੱਕਰ ਕਹਿ ਲਵੋ ਅਜੇਹੇ ਹਨ ਜੋ ਸਰੀਰ ਨੂੰ ਸੁਚਾਰੂ ਰੂਪ ਵਿਚ ਸੰਚਾਲਤ ਕਰਦੇ ਹਨ। ਇਹ ਚੱਕਰ ਹੇਠ ਲਿਖੇ ਅਨੁਸਾਰ ਹਨ :—

੧. ਮੂਲਾ-ਧਾਰ ਚੱਕਰ—ਜਿਵੇਂ ਕਿ ਉਤੇ ਦਸਿਆ ਜਾ ਚੁਕਾ ਹੈ ਏਥੇ ਜੀਵਨ ਊਰਜਾ ਇਕੱਠੀ ਹੁੰਦੀ ਹੈ ਤੇ ਇਹ ਚੱਕਰ ਮਨੁੱਖੀ ਨਸਲ (ਜਾਂ ਸਮੁੱਚੇ ਜੀਵਨ) ਦੀ ਅਗੋਂ ਪੈਦਾਇਸ਼ ਲਈ ਸਹਾਈ ਹੁੰਦਾ ਹੈ।

੨. ਧੁਨੀ ਚੱਕਰ—ਇਹ ਡਰ-ਭੌਅ ਨਾਲ ਸੰਬੰਧਤ ਹੈ। ਕਈ ਵਾਰ ਅਚਾਨਕ ਤੇ ਅਧਿਕ ਭੈਅ ਵਸ ਧੁੰਨੀ ਸੁੰਗੜ ਜਾਂਦੀ ਤੇ ਬੇ-ਵਸੀ ਵਿਚ ਮਲ-ਮੂਤ ਦਾ ਨਿਕਾਸ ਹੋ ਜਾਂਦਾ ਹੈ।

੩. ਹਿਰਦੇ-ਚੱਕਰ—ਮਨੁੱਖੀ ਜਜ਼ਬਿਆਂ ਦਾ ਕੇਂਦਰ ਹੈ ਜਿਸ ਦਾ ਹਿਰਦਾ ਕੋਮਲ ਹੋਵੇਗਾ, ਉਹ ਵਿਅਕਤੀ ਸੰਵੇਦਨਸ਼ੀਲ ਤੇ ਭਾਵੁਕ ਹੋਵੇਗਾ।

੪. ਗਲਾ—ਆਵਾਜ਼ ਪੈਦਾ ਕਰਦਾ ਹੈ।

੫. ਤ੍ਰਿਕੁਟੀ-ਚੱਕਰ—ਦੁਹਾਂ ਭਰਵਟਿਆਂ ਦੇ ਦਰਮਿਆਨ ਉਹ ਥਾਂ ਜਿਥੇ ਔਰਤਾਂ ਬਿੰਦੀ ਲਾਉਂਦੀਆਂ ਹਨ। ਦੁਹਾਂ ਅੱਖਾਂ ਦੀ ਵੇਖਣ ਸ਼ਕਤੀ ਇਸ ਬਿੰਦੂ ਤੇ ਇਕੱਠੀ ਹੁੰਦੀ ਹੈ, ਇਸ ਨੂੰ ਤ੍ਰਿਕੁਟੀ, ਤੀਜੀ ਅੱਖ, ਦਿਬ ਦ੍ਰਿਸ਼ਟੀ, ਜਾਂ ਸ਼ਿਵ-ਨੇਤਰ ਕਿਹਾ ਜਾਂਦਾ ਹੈ। ਮਨੁੱਖੀ ਸੰਕਲਪ ਇਰਾਦੇ ਦਾ ਇਹ ਕੇਂਦਰ ਹੈ।

੬. ਦਸਵਾਂ-ਦਵਾਰ—ਇਹ ਸਿਰ ਦਾ ਉਤਲਾ ਹਿੱਸਾ

# ਬਟਵਾਰਾ ਤੇ ਲੇਖਕ ਦੀ ਮਾਨਸਿਕਤਾ

—ਜਸਵੰਤ ਸਿੰਘ ਵਿਰਦੀ

ਦੇਸ਼ ਦੇ ਬਟਵਾਰੇ ਵੇਲੇ ਮੇਰਾ ਪਿਤਾ ਮਿਸਤਰੀ ਮੀਹਾਂ ਸਿੰਘ ਸਰਹੱਦੀ ਸੂਬੇ ਵਿਚ ਲੰਡੀਕੋਤਲ ਦੇ ਨੇੜੇ ਕੋਈ ਪੁਲੀ ਬਣਵਾ ਰਿਹਾ ਸੀ। ੧੫ ਅਗਸਤ ੧੯੪੭ ਤਕ ਉਹ ਜਲੰਧਰ ਨਹੀਂ ਸੀ ਪਹੁੰਚਿਆ, ਜਿਸ ਕਰਕੇ ਅਸੀਂ ਲੋਕ ਬਹੁਤ ਫ਼ਿਕਰਮੰਦ ਸਾਂ। ਕਿਉਂਕਿ ਉਧਰੋਂ ਲਾਸ਼ਾਂ ਦੀਆਂ ਭਰੀਆਂ ਹੋਈਆਂ ਗੱਡੀਆਂ ਜਲੰਧਰ ਤਕ ਪੁਜਦੀਆਂ ਸਨ, ਪਰ ਸਾਡੇ 'ਚ ਹਿੰਮਤ ਨਹੀਂ ਸੀ ਕਿ ਉਨ੍ਹਾਂ ਲਾਸ਼ਾਂ ਵਿਚੋਂ ਆਪਣੇ ਪਿਤਾ ਨੂੰ ਪਛਾਣ ਸਕਦੇ...।

ਫੇਰ ਅਗਸਤ ਦੇ ਅਖ਼ੀਰ 'ਚ ਜਾਂ ਸਤੰਬਰ ਦੇ ਆਰੰਭ ਵਿਚ ਪਿਤਾ ਅਚਾਨਕ ਹੀ ਰਾਤ ਵੇਲੇ ਘਰ ਆ ਗਿਆ। ਉਹਦੇ ਨਾਲ ਦੋ ਗੱਭਰੂ ਪਠਾਨ ਮੁੰਡੇ ਸਨ ਜਿਹੜੇ ਲੰਡੀਕੋਤਲ ਤੋਂ ਪਿਤਾ ਦੇ ਨਾਲ ਜਲੰਧਰ ਤਕ ਆਏ ਸਨ। ਖਾਨ ਸਾਹਿਬ ਫ਼ਰਮਾਨ ਅਲੀ ਨੇ ਉਨ੍ਹਾਂ ਨੂੰ ਪਿਤਾ ਜੀ ਦੇ ਨਾਲ ਭੇਜਿਆ ਸੀ। ਖਾਨ ਸਾਹਿਬ ਫ਼ਰਮਾਨ ਅਲੀ ਉਨ੍ਹਾਂ ਦਾ ਇੰਜਨੀਅਰ ਸੀ।

ਉਨ੍ਹਾਂ ਪਠਾਨ ਮੁੰਡਿਆਂ ਨਾਲ ਕੁਝ ਵੀ ਹੋ ਸਕਦਾ ਸੀ। ਇਸ ਲਈ ਉਨ੍ਹਾਂ ਦੀ ਬਹੁਤ ਕੁਰਬਾਨੀ ਸੀ ਅਤੇ ਇਹ ਗੱਲ ਅੱਜ ਤਕ ਵੀ ਮੈਨੂੰ ਨਹੀਂ ਭੁੱਲਦੀ, ਹਾਲਾਂ ਕਿ ਮੇਰਾ ਪਿਤਾ ਵੀ ਮਈ ੧੯੬੧ ਵਿਚ ਗੁਜ਼ਰ ਗਿਆ ਸੀ। ਇਕ ਹੋਰ ਹੈਰਾਨੀ ਵਾਲੀ ਗੱਲ ਇਹ ਸੀ ਕਿ ਮੇਰਾ ਪਿਤਾ ਲੰਡੀਕੋਤਲ ਤੋਂ ਜਲੰਧਰ ਪੁੱਜਕੇ ਵੀ ਮਾਨਸਿਕ ਤੌਰ 'ਤੇ ਲੰਡੀਕੋਤਲ ਦੀ ਪੁਲੀ ਨਾਲ ਜੁੜਿਆ ਹੋਇਆ ਸੀ। 'ਵਾਘੇ ਦੇ ਆਰਪਾਰ' ਕਹਾਣੀ ਮੈਂ ਇਸੇ ਘਟਨਾ ਨੂੰ ਲੈਕੇ ਲਿਖੀ ਹੈ ਜਿਸ ਦੇ ਅੰਤਲੇ ਸੰਵਾਦ ਕੁਝ ਇਸ ਤਰ੍ਹਾਂ ਦੇ ਹਨ: 'ਜਦੋਂ ਉਹ 'ਰੱਬ ਰਾਖਾ' ਕਹਿ ਕੇ ਚੱਲਣ ਲੱਗੇ ਤਾਂ ਪਿਤਾ ਜੀ ਨੇ ਕਿਹਾ—'ਉਏ ਸ਼ੇਰੋ! ਮੈਂ ਜਿਹੜੇ ਗਾਰਡਰ ਕਾਬਲੇ ਲਾਕੇ ਸੀਮੇਂਟ ਦੀਆਂ ਕੁਰਸੀਆਂ ਤੇ ਰੱਖ ਆਇਆ ਸੀ, ਉਨ੍ਹਾਂ ਨੂੰ ਹਾਲੇ ਰਿਬਟਾਂ ਨਾ ਲਾਇਓ, ਮਿਸਤਰੀ ਮਿਹਰਦੀਨ ਨੂੰ ਕਹਿ ਦੇਣਾ।'

ਅਲੀ ਨੇ ਕਿਹਾ—'ਪਰ ਮਿਸਤਰੀ ਜੀ, ਹੁਣ ਤਾਂ ਪੰਦਰਾਂ ਵੀਹ ਦਿਨ ਹੋ ਗਏ ਨੇ...ਪਤਾ ਨਹੀਂ ਸਾਨੂੰ ਹਫ਼ਤਾ ਭਰ ਹੋਰ ਲੱਗ ਜਾਵੇ...ਕੁਰਸੀਆਂ ਤਾਂ ਸੁੱਕ ਚੁੱਕੀਆਂ ਹੋਣਗੀਆਂ।'

'ਚਲੋ ਠੀਕ ਹੈ!' ਪਿਤਾ ਜੀ ਨੇ ਉਨ੍ਹਾਂ ਨੂੰ ਥਾਪੀ ਦੇਕੇ ਕਿਹਾ—'ਮਿਹਰਦੀਨ ਨੂੰ ਕਹਿਣਾ, ਰਿਬਟਾਂ ਲਾ ਦੇਵੇ!' ਫੇਰ ਭਿੱਜੇ ਹੋਏ ਗਲੇ ਨਾਲ ਬੋਲੇ—'ਤੁਸੀਂ ਬੜੇ ਸਿਆਣੇ ਹੋ ਗਏ ਹੋ, ਮੇਰਿਓ ਸ਼ੇਰੋ! ਜੀਉਂਦੇ ਵਸਦੇ ਰਹੋ। ਤੁਹਾਡਾ ਵੀ ਰੱਬ ਰਾਖਾ!'

ਕਹਾਣੀ ਕਾਫ਼ੀ ਲੰਮੀ ਹੈ ਅਤੇ ਉਸ ਵਿਚ ਪੰਜਾਬੀਆਂ ਦੇ ਕਿਰਦਾਰ ਬਾਰੇ ਕਾਫ਼ੀ ਕੁਝ ਆਉਂਦਾ ਹੈ।

ਪਿਤਾ ਜੀ ਨੇ ਇਹ ਵੀ ਦੱਸਿਆ ਸੀ—'ਬਟਵਾਰੇ ਤੋਂ ਪਹਿਲਾਂ ਸਾਨੂੰ ਸਰਕਾਰੀ ਮੁਲਾਜ਼ਮਾਂ ਨੂੰ ਮਹਿਕਮੇ ਵਲੋਂ ਪੁੱਛਿਆ ਗਿਆ ਸੀ—ਅਸੀਂ ਹਿੰਦੁਸਤਾਨ ਵਿਚ ਰਹਿਣਾ ਹੈ ਕਿ ਪਾਕਿਸਤਾਨ ਵਿਚ?...ਜਵਾਬ 'ਚ ਮੈਂ ਲਿਖਿਆ ਸੀ—ਪਹਿਲਾਂ ਮੈਨੂੰ ਦੱਸੋ—ਹਿੰਦੁਸਤਾਨ ਕਿਹੜਾ ਦੇਸ਼ ਹੈ ਅਤੇ ਪਾਕਿਸਤਾਨ ਕਿਹੜਾ ਹੈ?...ਪਰ ਜਵਾਬ ਨਹੀਂ ਸੀ ਆਇਆ...।'

ਅੱਜ ਕਲ੍ਹ ਦੇ ਭਗਤ ਸਿੰਘ ਚੌਕ ਵਲੋਂ ਪੰਜ ਪੀਰ ਬਾਜ਼ਾਰ ਵਲ ਜਾਂਦੇ ਸਾਂ ਤਾਂ ਪੰਜ ਪੀਰਾਂ ਦੀਆਂ ਦਰਗਾਹਾਂ ਦੇ ਸਾਹਮਣੇ ਰੇਲਵੇ ਦੇ ਇਕ ਮੁਸਲਮਾਨ ਐਸ.ਡੀ.ਓ. ਦੀ ਕੋਠੀ ਸੀ। ਉਸ ਦੀਆਂ ਤਿੰਨ ਬੇਗ਼ਮਾਂ ਸਨ—ਇਕ ਲਾਹੌਰ ਰਹਿੰਦੀ ਸੀ, ਦੂਜੀ ਪੁਲਾਂ 'ਤੇ ਉਹਦੇ ਨਾਲ ਹੁੰਦੀ ਸੀ ਅਤੇ ਤੀਜੀ ਮਜ਼ਹਬੀ ਕਿਸਮ ਦੀ ਨੂੰ ਉਹਨੇ ਪੰਜਪੀਰਾਂ ਦੇ ਸਾਹਮਣੇ ਕੋਠੀ ਬਣਾ ਦਿੱਤੀ ਸੀ। ਇਥੇ ਹੀ ਫ਼ਸਾਦੀਆਂ ਨੇ ਉਸ ਬੇਗ਼ਮ ਨੂੰ ਕਤਲ ਕੀਤਾ ਅਤੇ ਉਸ ਦੀ ਜੋਬਨਮੱਤੀ ਧੀ ਨੂੰ ਨਗਨ ਕਰਕੇ ਜਲੂਸ ਕੱਢਿਆ। 'ਕਰਾਮਾਤ' ਕਹਾਣੀ ਉਸੇ ਕੁੜੀ ਬਾਰੇ ਹੈ। ਸਾਡੇ ਮਾਮੇ ਜੀਤ ਸਿੰਘ ਨੇ ਉਹਨੂੰ ਬਚਾਣ ਦਾ ਜਤਨ ਕੀਤਾ ਸੀ। ਪਰ ਫ਼ਸਾਦੀਆਂ ਨੇ ਉਹਨੂੰ ਮਾਰ ਸੁੱਟਿਆ ਸੀ, ਪਰ ਉਹ ਲੋਕ ਉਸ ਕੁੜੀ ਨਾਲ ਬਦਫੈਲੀ ਨਹੀਂ ਸਨ ਕਰ ਸਕੇ।

ਜਲੰਧਰ ਦਾ ਸਟੇਸ਼ਨ ਉਦੋਂ ਸ਼ਾਨਦਾਰ ਸਟੇਸ਼ਨਾਂ ਵਿਚੋਂ ਨਹੀਂ ਸੀ। ਸਟੇਸ਼ਨ ਤੋਂ ਬਾਹਰ ਨਿਕਲਕੇ ਕੰਪਨੀ ਬਾਗ ਵੱਲ (ਅੱਜ ਕਲ੍ਹ ਦੇ ਅਜੀਤ ਭਵਨ ਦੇ ਕੋਲ ਦੀ) ਜਾਂਦੇ ਸਾਂ ਤਾਂ ਰਾਹ 'ਚ ਮੁਹੱਲਾ ਗੋਬਿੰਦਗੜ੍ਹ ਆਉਂਦਾ ਸੀ। ਸ਼ਾਮ ਵੇਲੇ ਸਟੇਸ਼ਨ ਤੋਂ ਅੱਗੇ ਵੀਰਾਨੀ ਫੈਲ ਜਾਂਦੀ ਸੀ। ਸਾਡੇ ਪਿਤਾ ਨੇ ਮੇਰੇ ਜਨਮ ਤੋਂ ਪਹਿਲਾਂ, ੧੯੩੨ ਵਿਚ ਇਥੇ ਘਰ ਬਣਾ ਲਿਆ ਸੀ ਕਿਉਂਕਿ ਰਾਤ-ਬਰਾਤੇ ਜਲੰਧਰ ਆ ਕੇ

"ਭੱਜੇ ਜਾਣ ਫਿਰੰਗੀ
ਵੱਜੇ ਘੁੰਗਰੂ।"
... ... ...
"ਦਿਨ ਤਾਂ ਰਹਿ ਗਏ ਥੋਹੜੇ,
ਹੁਣ ਕੀ ਵੇਖਣੇਂ।"
ਭੱਜੇ ਜਾਂਦੇ ਗੋਰੇ ਹੁਣ ਕੀ ਵੇਖਣੇਂ।

ਮੈਂ ਆਪਣੀਆਂ ਸੋਚਾਂ ਵਿਚ ਗਲਤਾਨ, ਇਸੇ ਸ਼ਹਿਰ ਦੀਆਂ ਸੜਕਾਂ 'ਤੇ ਆਪਣੇ ਕਿਰਤ ਦੇ ਸੰਦ ਸਾਈਕਲ ਪਿਛੇ ਬੰਨ੍ਹ ਕੇ ਵਿਚਰ ਰਹੇ, ਸੰਤ ਨੱਥਾ ਸਿੰਘ ਜੀ ਦੇ ਦਰਸ਼ਨ ਕਰ ਰਿਹਾ ਸਾਂ, ਜਿਹਨਾਂ ਦੇ ਇਸ ਸ਼ਹਿਰ ਨਾਲ ਸਬੰਧਾਂ ਦਾ ਜ਼ਿਕਰ ਉਹਨਾਂ ਦੇ ਲਖਤੇ-ਜਿਗਰ ਜਗਦੀਸ਼ ਸਿੰਘ 'ਵਰਿਆਮ' ਹੋਰਾਂ ਨੇ ਆਪਣੀਆਂ ਲਿਖਤਾਂ ਵਿਚ ਬਖੂਬੀ ਕੀਤਾ ਹੈ।

ਤੇ ਇਸ ਤੋਂ ਅੱਗੇ ਜਿੱਥੇ ਗੱਡੀ ਫਿਰ ੧੦-੧੫ ਮਿੰਟ ਰੁਕੀ ਉਹ ਹਣ ਦਾ ਟੈਕਸਲਾ ('ਵਾਹ ਟੈਕਸਲਾ' ਵਾਲਾ ਨਹੀਂ) ਅਤੇ ਪੁਰਾਣਾ ਤਕਸ਼ਸਿਲਾ—ਭਾਰਤੀ ਗਿਆਨ ਵਿਗਿਆਨ ਅਤੇ ਸਿਖਿਆ ਪ੍ਰਣਾਲੀ ਦਾ ਰਹਿ ਚੁੱਕਿਆ ਬਿਹਤਰੀਨ ਕੇਂਦਰ। ਇਹ ਉਸ ਸਮੇਂ ਦੀ ਗੱਲ ਏ ਜਦੋਂ ਤਕਸ਼ਸਿਲਾ ਤੋਂ ਪਾਟਲੀਪੁੱਤਰ (ਪਟਨਾ) ਤੱਕ ਦੀ ਸ਼ਾਹ ਰਾਹ ਤੇ ਅਨੇਕਾਂ ਚਾਣਕੀਏ ਆਉਂਦੇ ਜਾਂਦੇ ਆਮ ਵੇਖੇ ਜਾ ਸਕਦੇ ਸਨ। ਪਾਣਿਨੀ, ਜਿਹਨੇ ਵਿਆਕਰਣ ਦੇ ਪਹਿਲੇ ਗ੍ਰੰਥ ਲਿਖੇ, ਤਕਸ਼ਸ਼ਿਲਾ ਦਾ ਗੁਆਂਢੀ ਹੀ ਸੀ, ਪਰੰਪਰਾ ਤੇ ਆਧੁਨਿਕਤਾ ਦਾ ਸੁਮੇਲ ਪੋਠੋਹਾਰ ਦੇ ਪੰਜਾਬੀ ਸਾਹਿਤਕਾਰਾਂ ਵਿਚੋਂ ਲੱਭਦਾ ਹੈ। ਇਹ ਇਲਾਕਾ ਵੀਹਵੀਂ ਸਦੀ ਦੇ ਗੁਰਜਧਾਰੀ ਪੰਜਾਬੀ ਸਾਹਿਤਕਾਰਾਂ ਦੀਆਂ ਪਹਿਲੀਆਂ ਪੈੜ-ਚਾਪਾਂ ਨੂੰ ਆਪਣੀ ਨਿੱਘੀ ਤੇ ਕੂਲੀ ਹਿੱਕ ਵਿਚ ਸਮੋਈ ਬੈਠਾ ਹੈ, ਜਿਹਨਾਂ ਵਿਚ ਸ਼ਾਮਿਲ ਹਨ—ਡਾਕਟਰ ਮੋਹਨ ਸਿੰਘ ਦੀਵਾਨਾ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ. ਭਾਈ ਜੋਧ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਮਾਸਟਰ ਤਾਰਾ ਸਿੰਘ, ਪ੍ਰਿੰਸੀਪਲ ਨਿਰੰਜਨ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਨਾਨਕ ਸਿੰਘ ਨਾਵਲਿਸਟ, ਪ੍ਰੋ. ਮੋਹਨ ਸਿੰਘ, ਕਰਤਾਰ ਸਿੰਘ ਦੁੱਗਲ ਆਦਿ। (ਪ੍ਰੀਤਮ ਸਿੰਘ ਸਫੀਰ ਅਤੇ ਜਗਜੀਤ ਸਿੰਘ ਅਨੰਦ ਦੇ ਪਿਤਾ ਵੀ ਪੋਠੋਹਾਰੀ ਹੀ ਸਨ।)

ਤਕਰੀਬਨ ਸਾਢੇ ਕੁ ਬਾਰਾਂ ਵਜੇ ਗੱਡੀ ਹਸਨ ਅਬਦਾਲ ਦੇ ਸਟੇਸ਼ਨ 'ਤੇ ਪੁਜ ਗਈ। ਇਹੋ ਉਹ ਸਟੇਸ਼ਨ ਸੀ ਜਿਥੇ ਗੁਰੂ ਕੇ ਬਾਗ ਦੇ ਮੋਰਚੇ ਵਿਚ ਕੈਦ ਹੋ ਕੇ ਜਾ ਰਹੇ ਭੁਖੇ ਸਿੰਘਾਂ ਨੂੰ, ਪ੍ਰਸ਼ਾਦ ਪਾਣੀ ਛਕਾਉਣ ਵਾਸਤੇ ਪੋਠੋਹਾਰ ਦੀਆਂ ਸਿੱਖ ਸੰਗਤਾਂ ਨੇ ਗੱਡੀ ਰੁਕਵਾਉਣ ਲਈ ਰੇਲਵ ਲਾਈਨ 'ਤੇ ਧਰਨਾ ਦਿਤਾ ਸੀ। ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਸ਼ਹੀਦ ਹੋ ਗਏ ਸਨ ਅਤੇ ਇਉਂ ਸੇਵਾ ਦੇ ਨਵੇਂ ਮਾਪਦੰਡ ਕਾਇਮ ਕੀਤੇ ਗਏ ਸਨ। ਬਚਪਨ ਵਿਚ ਸੋਹਣ ਸਿੰਘ ਸੀਤਲ ਦੀ ਇਸ ਸਾਕੇ ਦੀ ਗੱਡੀ ਬੜੇ ਚਾਅ ਤੇ ਉਮਾਹ ਨਾਲ ਪੜ੍ਹੀ ਜਾਂਦੀ ਸੀ। ਅੱਜ ਵੀ ਇਸ ਗੱਡੀ ਦੀਆਂ ਤੁਕਾਂ ਸਾਰੇ ਸਾਕੇ ਨੂੰ ਹੂਬਹੂ ਅੱਖਾਂ ਅੱਗੇ ਲਿਆ ਖੜ੍ਹਾ ਕਰਦੀਆਂ ਹਨ:

"ਗੱਡੀ ਭਰ ਕੇ ਸਪੈਸ਼ਲ ਤੋਰੀ,
ਅੰਬਰਸਰ ਸ਼ਹਿਰ ਦੇ ਵਿਚੋਂ।
ਜਿਹਦੇ ਵਿਚ ਸੀ ਪਿਨਸ਼ਨੀ ਸਾਰੇ,
ਕੈਦ ਕੀਤੇ ਗੁਰੂ ਬਾਗ ਤੋਂ।
ਜਥੇਦਾਰ ਸੀ ਅਮਰ ਸਿੰਘ ਸੂਰਾ,
ਮੀਤ ਆਗੂ ਲਾਲ ਸਿੰਘ ਸੀ।
... ... ...
ਗੱਡੀ ਚੱਲਦੀ ਹਵਾ ਨਾਲ ਜਿਦਕੇ,
ਲੰਘ ਜਾਂਦੀ ਟੇਸ਼ਣ ਤੋਂ।
ਭੁੱਖੇ ਸਿੰਘ ਸੀ ਗੁਰੂ ਦੇ ਸਾਰੇ,
ਜਿਹਨਾਂ ਨੇ ਅਟਕ ਪੁਜਣਾ।
ਪੰਜੇ ਸਾਹਿਬ ਦੀ ਸੰਗਤ ਨੇ ਸੁਣਿਆ,
ਸੇਵਾ ਦਾ ਪ੍ਰੇਮ ਜਾਗਿਆ।
ਗੱਡੀ ਪੰਦਰਾਂ ਮਿੰਟ ਰੁਕ ਜਾਵੇ,
ਖਾਲਸੇ ਨੇ ਜਲ ਛਕਣਾ।
ਬਾਬੂ ਇਕ ਨਾ ਮੰਨੀ ਸਿੰਘ ਸਾਹਿਬ ਦੀ,
ਤੋੜ ਕੇ ਜੁਆਬ ਦੇ ਦਿਤਾ।
ਸਿੰਘ ਕਰ ਅਰਦਾਸ ਖਲੋ ਗਏ,
ਰੇਲ ਦੀਆਂ ਲੀਹਾਂ ਤੇ।
ਵੇਲਾ ਹੋ ਗਿਆ ਬਦਲ ਗਏ ਕਾਂਟੇ,
ਗੱਡੀ ਆਈ ਸ਼ਾਂ ਕਰਕੇ।
ਗੱਡੀ ਸਾਹਮਣੇ ਛਾਤੀਆਂ ਡਾਹੀਆਂ,
ਗੁਰੂ ਦੇ ਦੁਲਾਰਿਆਂ ਨੇ।
ਪਹੀਏ ਲੰਘ ਗਏ ਇੰਜਣ ਦੇ ਸਾਰੇ,
ਸੂਰਿਆਂ ਦੀ ਦੇਹੀ ਚੀਰਕੇ।
ਲਹੂ ਮਿੱਝ ਦੇ ਖੁੱਭਣ ਵਿਚ ਖੁੱਭ ਕੇ,
ਟੇਸ਼ਣ ਤੇ ਗੱਡੀ ਰੁਕ ਗਈ।
ਲੱਗ ਗਈਆਂ ਨੇ ਬਰੇਕਾਂ ਆਪੇ,
ਗਾਹੜੀ ਰੱਤ ਖਾਲਸੇ ਦੀ।

ਦੁਧ ਫਲ ਤੇ ਪਦਾਰਥ ਮੇਵੇ,
ਭੇਟਾ ਕੀਤੇ ਸੰਗਤਾਂ ਦੀ।
... ... ...
ਓਨੇ ਚਿਰ ਨੂੰ ਕਰਮ ਸਿੰਘ ਤਾਈਂ,
ਚੁਕ ਕੇ ਲਿਆਈਆਂ ਸੰਗਤਾਂ।
ਫਤੇ ਆਖਰੀ ਕਰਮ ਸਿੰਘ ਬੋਲੀ।
... ... ...
ਧਰਮੀ ਅਨੰਤ ਮੌਜ ਨੂੰ ਮਾਣਦਾ।
ਸ਼ਕਤੀ ਅੰਮ੍ਰਿਤ ਦੀ ਜੱਗ ਜਾਣਦਾ।''

ਮੈਂ ਸੋਚ ਰਿਹਾ ਸਾਂ ਕਿ ਖਾਲਸੇ ਦੇ ਤਿੰਨ ਸੌ ਸਾਲਾ ਜਸ਼ਨਾਂ ਸਮੇਂ ਕੀ ਅਸੀਂ ਪੋਠੋਹਾਰ ਦੇ ਇਹਨਾਂ ਸਿੰਘਾਂ ਜਿਹਾ ਸੇਵਾ-ਭਾਵ ਮੁੜ ਸਿਰਜ ਸਕਦੇ ਹਾਂ ਜਾਂ ਫਿਰ ਕੇਂਦਰ ਸਰਕਾਰ ਵੱਲੋਂ ਇਸ ਮਨੋਰਥ ਲਈ ਰੱਖੀ ਸੌ ਕਰੋੜ ਦੀ ਰਾਸ਼ੀ ਨੂੰ ਹੀ ਨਿਹੰਗਾਂ ਦੇ ਡੋਲ ਜਿਓਂ ਮਾਂਜਣ ਲਈ ਤਿਆਰ ਹਾਂ।

ਰੇਲਵੇ ਸਟੇਸ਼ਨ ਤੋਂ ਗੁਰਦੁਆਰਾ ਪੰਜਾ ਸਾਹਿਬ, ਜੋ ਸ਼ਹਿਰ ਵਿਚ ਵਾਕਿਆ ਹੈ, ਦਾ ਫਾਸਲਾ ਮੁਸ਼ਕਿਲ ਨਾਲ ਪੌਣਾ ਕੁ ਕਿਲੋਮੀਟਰ ਹੀ ਹੋਏਗਾ। ਬੱਸਾਂ ਮਿਲ ਗਈਆਂ... ਕਿਰਾਇਆ ਦਸ ਰੁਪੈ। ਜਿਵੇਂ ਕਿ ਭੀੜ ਵਿਚ ਹੁੰਦਾ ਹੈ ਕਈਆਂ ਨਾਂ ਵੀ ਦਿਤਾ। ਉਹਨਾਂ ਦੇ ਹਿੱਸੇ ਦਾ ਵੀ ਬੱਸਾਂ ਵਾਲਿਆਂ ਨੂੰ ਮਿਲ ਗਿਆ, ਕਿਉਂ ਜੁ ਉਹ ਸਰਕਾਰ ਦੁਆਰਾ ਮਿਥੇ ਹੋਏ ਪੰਜਾਂ ਦੀ ਬਜਾਏ ਦਸ ਰੁਪੈ ਹੀ ਲੈ ਰਹੇ ਸਨ।

ਐਤਕੀਂ ਕਮਰਿਆਂ ਦੀ ਅਲਾਟਮੈਂਟ ਰੇਲ ਦੇ ਵਿਚ ਹੀ ਕਰ ਦਿਤੀ ਗਈ ਸੀ। ਸੋ, ਉਤਰਨ ਤੋਂ ਬਾਦ ਕਮਰਾ ਢੂੰਡਣ ਦੀ ਕਾਹਲ ਸੀ। ਦਰਸ਼ਨੀ ਡਿਉੜੀ ਵਲੋਂ ਗੁਰਦੁਆਰਾ ਪੰਜਾ ਸਾਹਿਬ ਦੇ ਵਿਸ਼ਾਲ ਅਹਾਤੇ ਵਿਚ ਦਾਖਲ ਹੋਏ। ਹੁਣ ਘੜੀ ਨੇ ਤਰੀਕ ਬਦਲ ਦਿਤੀ ਸੀ। ੩੧ ਅਕਤੂਬਰ ੧੯੯੮ ਨੂੰ ਸਾਡਾ ਜਥਾ ਪਹਿਲੀ ਰੇਲ ਵਾਲਾ ਤੜਕੇ ਪੌਣੇ ਕੁ ਇਕ ਵਜੇ ਗੁਰਦੁਆਰਾ ਸਾਹਿਬ ਵਿਖੇ ਦਾਖਲ ਹੋਇਆ। ਦੂਜੀ ਗੱਡੀ ਵਾਲੇ ਸਾਥੋਂ ਚਾਰ ਪੰਜ ਘੰਟੇ ਬਾਦ ਆਏ।

ਰੇਲ ਦੇ ਡੱਬੇ ਵਿਚ ਹੀ ਅਸੀਂ ਆਪਣਾ ਕਮਰਾ ਲੈਣ ਲਈ ਜਥਾ ਸਾਜ ਲਿਆ ਸੀ। ਵੈਸੇ ਤਾਂ ਉਹ ਦਸ ਬੰਦਿਆਂ ਦਾ ਜਥਾ ਮੰਨਦੇ ਸਨ ਪਰ ਸਾਡਾ ਜਥਾ ਇਹਨਾਂ ਨੌਂ ਵਿਅਕਤੀਆਂ 'ਤੇ ਹੀ ਆਧਾਰਿਤ ਸੀ—(੧) ਬਾਬਾ ਕਰਤਾਰ ਸਿੰਘ ਦੇਉ (੨) ਦੇਵ ਸਿੰਘ "ਚੀਫ" (ਉਸਦੇ ਪਿਤਾ ਕਿਸੇ ਮਿੱਲ ਵਿਚ ਚੀਫ ਇੰਜੀਨੀਅਰ ਸਨ ਤੇ ਉਹ ਸਾਰਾ ਪ੍ਰੀਵਾਰ ਹੁਣ ਚੀਫਾਂ ਦਾ ਪਰਿਵਾਰ ਕਹਾਉਂਦਾ ਹੈ ਜੀਵਨ ਨਗਰ (੩) ਗੁਰਦੇਵ ਸਿੰਘ ਥੇਹੜੀ ਜੀਵਨ ਨਗਰ (੪) ਗੁਰਦਾਸ ਸਿੰਘ ਘਾਰੂ (੫) ਗੁਰਭੇਜ ਸਿੰਘ (੬) ਜੱਗਾ ਸਿੰਘ ਤਿੰਨੇ ਸੰਤ ਨਗਰ ਜਾਂ ਜੱਗ ਮਲੇਰਾ (੭) ਨਰਾਇਣ ਸਿੰਘ ਬਾਜਵਾ ਜਗਜੀਤ ਨਗਰ (ਹਰੀਪੁਰਾ) (੮) ਕਰਨੈਲ ਸਿੰਘ ਅਸਪਾਲ ਅਤੇ (੯) ਸੁਵਰਨ ਸਿੰਘ ਵਿਰਕ—ਦੋਵੇਂ ਕਰੀਵਾਲਾ। ਇਹਨਾਂ ਸਾਰਿਆਂ ਵਿਚੋਂ ਨਰਾਇਣ ਸਿੰਘ, ਗੁਰਭੇਜ ਸਿੰਘ ਅਤੇ ਗੁਰਦੇਵ ਸਿੰਘ ਅਜੇ ਤੀਹਾਂ ਵਰ੍ਹਿਆਂ ਤੋਂ ਘੱਟ ਉਮਰ ਦੇ ਸਨ। ਚੀਫ ਅਤੇ ਮੈਂ ਪੰਜਾਹ ਦੇ ਆਸ ਪਾਸ ਵਾਲੇ ਸਾਂ। ਜੱਗਾ ਸਿੰਘ ਅਤੇ ਅਸਪਾਲ ਚਾਲ੍ਹੀਆਂ ਦੇ ਗੇੜ ਵਿਚ। ਘਾਰੂ ਅਤੇ ਬਾਬਾ ਦੇਉ ਸੱਤਰਾਂ ਦੇ ਲਾਗੇ ਚਾਗੇ ਸਨ। ਇਸ ਲਈ ਸਾਡੇ ਜਥੇ ਲਈ ਕਮਰੇ ਅਲਾਟ ਕਰਵਾਉਣ ਅਤੇ ਫਿਰ ਲੱਭਣ ਮੱਲਣ ਦਾ ਕੰਮ ਪਹਿਲੇ ਤਿੰਨਾਂ ਦਾ ਯੁਵਾ ਟੋਲੀ ਹੀ ਕਰਦੀ ਸੀ। ਮੱਦਦ ਵਾਸਤੇ ਬਾਕੀ ਵੀ ਹਾਜ਼ਰ ਰਹਿੰਦੇ। ਪੰਜਾ ਸਾਹਿਬ ਵਿਚ ਸਾਨੂੰ ੧੬ ਨੰਬਰ ਕਮਰਾ ਅਲਾਟ ਹੋਇਆ। ਜਿਸ ਹਿਸੇ ਵਿਚ ਇਹ ਬਿਲਡਿੰਗ ਸੀ ਉਹਦੇ ਕਮਰੇ ੧੧੫ ਤੇ ਆ ਕੇ ਮੁਕ ਜਾਣ। ਕਦੇ ਹੇਠਾਂ ਕਦੇ ਉਪਰ...ਕੋਲ ਸਾਮਾਨ। ਇਹ ਪੁਰਾਣੀ ਸਰਾਂ ਵਾਲੇ ਕਮਰੇ ਸਨ। ਹੁਣ ਇਥੇ ਨਵੀਂ ਸਰਾਂ ਅਤੇ ਕੁਝ ਆਧੁਨਿਕ ਢੰਗ ਦੇ ਕਮਰੇ ਵੀ ਬਣ ਚੁੱਕੇ ਸਨ। ਫਿਰ ਕਿਸੇ ਸੱਜਣ ਨੇ ਦੱਸਿਆ ਕਿ ਲੰਗਰ ਵਾਲੇ ਪਾਸੇ ਤੋਂ ਇਕ ਲੋਹੇ ਦੀ ਵਲਦਾਰ ਪੌੜੀ ਹੈ ਉਸ 'ਤੇ ਚੜ੍ਹ ਕੇ ਉਪਰ ਕਮਰਾ ਲੱਭੇਗਾ। ਇਉਂ ਹੀ ਹੋਇਆ ਉਪਰ ਗੈਲਰੀ ਸੀ। ਇਹਦੇ ਵਿਚ ਖੱਬੇ ਹੱਥ ਕਮਰਾ ਨੰ: ੧੧੬ ਮਿਲ ਗਿਆ। ਦੋ ਅਲਮਾਰੀਆਂ ਸਾਮਾਨ ਰੱਖਣ ਲਈ। ਦਰੀਆਂ ਵੀ ਦੋ ਮਿਲ ਗਈਆਂ। ਬਾਕੀ ਸਾਥੀ ਤਾਂ ਹੇਠਾਂ ਲੰਗਰ ਵੱਲ ਚਲੇ ਗਏ ਪਰ ਮੈਂ ਕੁਝ ਘੰਟੇ ਸੌਂ ਜਾਣਾ ਬਿਹਤਰ ਸਮਝਿਆ। ਇਕ ਚਾਦਰ ਹੇਠਾਂ ਵਿਛਾਈ। ਲੋਈ ਉਪਰ ਲੈ ਲਈ। ਠੰਢ ਜ਼ਿਆਦਾ ਨਹੀਂ ਸੀ। ਭਰਪੂਰ ਨੀਂਦ ਮਾਣ ਕੇ ਪੰਜ ਕੁ ਵਜੇ ਉਠ ਬੈਠੇ।

ਗੁਰਦੁਆਰਾ ਪੰਜਾ ਸਹਿਬ ਦੀ ਦਰਬਾਰ ਸਾਹਿਬ ਵਾਲੀ ਇਮਾਰਤ ਦੇ ਦੋ ਪਾਸਿਆਂ ਵੱਲ ਸਰੋਵਰ ਹੈ। ਪਾਣੀ ਦਾ ਕੁਦਰਤੀ ਪ੍ਰਵਾਹ ਹੈ ਜੋ ਉਪਰੋਂ ਪਹਾੜੀ ਸੋਮਿਆਂ ਤੋਂ ਆਉਂਦਾ ਹੈ। ਇਸ ਜਲ ਵਿਚ ਇਸ਼ਨਾਨ ਕਰਨ ਦਾ

ਅਾਨੰਦ ਹੀ ਅਨੰਦ ਸੀ। ਰਾਹ ਦੀਆਂ ਕੇਤਲੀਆਂ ਪੋਠੋਹਾਰ ਦੇ ਸਥਾਨਕ ਸਿੰਘਾਂ ਨੇ ਰੱਖੀਆਂ ਸਨ ਤੇ ਉਹ ਦੋ ਰੁਪੈ ਕੱਪ ਦੇ ਹਿਸਾਬ ਵਧੀਆ ਚਾਹ ਛਕਾ ਰਹੇ ਸਨ। ਵੈਸੇ ਲੰਗਰ ਵਿਚ ਵੀ ਚਾਹ ਅਤੇ ਰਸਾਂ ਦੇ ਖੁਲ੍ਹੇ ਗੱਫੇ ਵਰਤ ਰਹੇ ਸਨ।

ਪੰਜਾ ਸਾਹਿਬ ਦੇ ਇਤਿਹਾਸ ਨਾਲ—ਵਲੀ ਕੰਧਾਰੀ ਦੁਆਰਾ ਮਰਦਾਨੇ ਨੂੰ ਪਾਣੀ ਨਾ ਪਿਆਉਣਾ ਅਤੇ ਗੁਰੂ ਬਾਬੇ ਨਾਨਕ ਦੁਆਰਾ ਆਪਣੀ ਇਲਾਹੀ ਤਾਕਤ ਨਾਲ ਵਲੀ ਦੇ ਪਾਣੀ ਦਾ ਸੋਮਾ ਸੁਕਾਉਣਾ ਅਤੇ ਥੱਲਿਉਂ ਨਵਾਂ ਚਸ਼ਮਾ ਪੱਟ ਕੇ ਮਰਦਾਨੇ ਨੂੰ ਪਾਣੀ ਪਿਆਉਣਾ ਅਤੇ ਕ੍ਰੋਧੀ ਵਲੀ ਦਾ ਪੱਥਰ ਵਗਾਉਣਾ ਤੇ ਬਾਬੇ ਦਾ ਪੰਜੇ ਨਾਲ ਉਹਨੂੰ ਰੋਕਣਾ—ਜੁੜਿਆ ਹੋਇਆ ਹੈ। ਪੰਜੇ ਖੁਦੇ ਵਾਲਾ ਪੱਥਰ ਸਰੋਵਰ ਦੀ ਚੜ੍ਹਦੀ ਬਾਹੀ ਵੱਲ ਪਿਆ ਹੈ। ਇਸ਼ਨਾਨ ਤੋਂ ਬਾਦ ਤਕਰੀਬਨ ਹਰ ਵਿਅਕਤੀ ਇਸ ਵਿਚ ਆਪਣਾ ਪੰਜਾ ਪਾ ਕੇ ਪੁਰਾਣੇ ਮਿਥਿਹਾਸ ਜਾਂ ਇਤਿਹਾਸ ਨੂੰ ਆਪਣੇ ਢੰਗ ਨਾਲ ਦੁਹਰਾਉਣ ਦੀ ਕੋਸ਼ਿਸ਼ ਕਰਦਾ ਹੈ।

ਪਹਿਲੇ ਦਿਨ ਵਲੀ ਕੰਧਾਰੀ ਵਾਲੀ ਪਹਾੜੀ ਵੱਲ ਸੰਗਤਾਂ ਸਵੇਰ ਤੋਂ ਹੀ ਤੁਰ ਪਈਆਂ ਸਨ। ਇਹ ਪੱਥਰ ਦੀਆਂ ਪੌੜੀਆਂ ਕੱਟ ਕੱਟ ਕੇ ਤਕਰੀਬਨ ਦੋ ਕਿਲੋਮੀਟਰ ਦੀ ਉਚਾਈ 'ਤੇ ਬਣੀ ਬਲੀ ਕੰਧਾਰੀ ਦੀ ਕਬਰ 'ਤੇ ਪਹੁੰਚਣ ਦਾ ਕਾਫੀ ਕਠਿਨ ਮਾਰਗ ਹੈ। ਤਕਰੀਬਨ ਅੱਧੇ ਸਫਰ ਬਾਦ ਇਕ ਦਰਵੇਸ਼ ਦੀ ਕਬਰ ਆਉਂਦੀ ਹੈ। ਉਥੇ ਖਾਣ ਪੀਣ ਦੀਆਂ ਸ਼ੈਆਂ ਵੀ ਵਿਕਦੀਆਂ ਹਨ, ਗਨੇ, ਗਨੇਰੀਆਂ, ਚਾਹ, ਠੰਢਾ ਆਦਿ। ਪੀਣ ਲਈ ਕਬਰ ਤੇ ਠੰਢੇ ਪਾਣੀ ਦੇ ਘੜੇ ਵੀ ਪਏ ਹਨ। ਇਸ ਸਾਰੇ ਰਾਹ ਤੇ ਪਾਕਿਸਤਾਨ ਦੀ ਪੰਜਾਬ ਪੁਲੀਸ ਦੇ ਹਿਫਾਜ਼ਤੀ ਦਸਤੇ ਸਾਡੀ ਸੁਰੱਖਿਆ ਲਈ ਤਾਇਨਾਤ ਸਨ। ਉੱਥੇ ਬੈਠੇ ਸਿਪਾਹੀਆਂ ਦੇ ਮੂੰਹੋਂ ਪਹਿਲੋਂ ਪਹਿਲ ਪਾਕਿਸਤਾਨੀ ਪੰਜਾਬ ਵਿਚ ਬੋਲੀ ਜਾਣ ਵਾਲੀ ਠੇਠ, ਮਿੱਠੀ ਤੇ ਡਾਢੀ ਰਸੀਲੀ ਪੰਜਾਬੀ ਸੁਣਨ ਨੂੰ ਮਿਲੀ। ਇਕ ਕੋਈ ਸੂਫੀਆਨਾ ਤਬੀਅਤ ਦਾ ਵਰਦੀਧਾਰੀ ਸੀ। ਉਸ ਸਾਨੂੰ ਸੁਲਤਾਨ ਬਾਹੂ ਹੋਰਾਂ ਦੇ ਦੋਹੜਿਆਂ ਨਾਲ ਵਾਹਵਾ ਨਿਹਾਲ ਕੀਤੋ। ਯੁਵਾ ਜਣੇ ਉਪਰ ਤੱਕ ਗਏ। ਅਸੀਂ ਇਥੋਂ ਅੱਧ ਤੋਂ ਹੀ ਵਲੀ ਕੰਧਾਰੀ ਹੋਰਾਂ ਨੂੰ ਆਪਣਾ ਸਲਾਮ ਭੇਜ ਦਿਤਾ ਅਤੇ ਪਾਕੀ ਸਿਪਾਹੀਆਂ ਨਾਲ ਗੁਫ਼ਤਗੂ ਕਰਦੇ ਰਹੇ। ਉਹਨਾਂ ਦਾ ਕਹਿਣਾ ਸੀ ਕਿ ਅਵਾਮ ਤਾਂ ਦੋਹਾਂ ਦੇਸ਼ਾਂ ਦੇ ਮੁਹੱਬਤ ਦੀ ਬੋਲੀ ਬੋਲਣੀ ਚਾਹੁੰਦੇ ਹਨ, ਪਰ ਦੋਵੇਂ ਸਰਕਾਰਾਂ ਐਟਮੀ ਧਮਾਕਿਆਂ ਦੀ ਭਾਸ਼ਾ ਨਾਲ ਸੁਖਾਵੇਂ ਬਣਦੇ ਮਹੌਲ ਵਿਚ ਫਿਰ ਤਣਾਅ ਪੈਦਾ ਕਰ ਰਹੀਆਂ ਹਨ।

ਜਦੋਂ ਅਸੀਂ ਪੌੜੀਆਂ ਤੋਂ ਉਤਰ ਕੇ ਹੇਠਾਂ ਜਾਣ ਵਾਲੇ ਸਾਂ ਤਾਂ ਇਕ ਸੱਜਣ ਨੇ ਹੱਥ ਦਾ ਇਸ਼ਾਰਾ ਕੀਤਾ ਕਿ ਇਧਰੋਂ ਵੀ ਹੁੰਦੇ ਜਾਓ। ਇਹ ਵਲੀ ਕੰਧਾਰੀ ਦੀ ਕਬਰ ਦੇ ਪੁਰਾਣੇ ਮਜਾਵਰਾਂ ਦੀ ਔਲਾਦ ਵਿਚੋਂ ਬੜੇ ਪਹੁੰਚੇ ਹੋਏ ਪੀਰ ਨੇ। ਛੋਟਾ ਜਿਹਾ ਅਹਾਤਾ ਸੀ। ਗੁਸਲਖਾਨੇ ਵਗੈਰਾ ਵੀ ਸਨ ਤੇ ਇਕ ਗੁੱਠ ਵਿਚ ਗੋਰੇ ਉਚੇ ਲੰਮੇ ਸੋਹਣੇ ਨੈਣ ਨਕਸ਼ਾਂ ਵਾਲੇ ਪਪ ਕੁ ਵਰ੍ਹਿਆਂ ਦੇ ਪੀਰ ਜੀ ਬੈਠੇ ਹੱਥ ਝੁਕ ਝੁਕ ਕੇ ਆਉਣ ਵਾਲਿਆਂ ਦਾ ਅਭਿਵਾਦਨ ਕਰ ਰਹੇ ਸਨ ਅਤੇ ਬਹਿਣ ਲਈ ਕਹਿ ਰਹੇ ਸਨ। ਉਹਨਾਂ ਨੇ ਦੱਸਿਆ ਕਿ ਪਹਿਲਾਂ ਤਾਂ ਵਲੀ ਕੰਧਾਰੀ ਦੀ ਕਬਰ ਦਾ ਪ੍ਰਬੰਧ ਉਹਨਾਂ ਦੇ ਖਾਨਦਾਨ ਪਾਸ ਹੁੰਦਾ ਸੀ। ਪਰ ਹੁਣ ਸਰਕਾਰ ਨੇ ਆਪਣੇ ਕਬਜ਼ੇ ਵਿਚ ਲੈ ਲਿਆ ਹੈ। ਇਸ ਲਈ ਅਸੀਂ ਇਥੇ ਡੇਰੇ ਲਾ ਲਏ ਹਨ। ਵਲੀ ਕੰਧਾਰੀ ਵਲੋਂ ਮਰਦਾਨੇ ਨੂੰ ਪਾਣੀ ਨਾ ਪਿਆਉਣ ਬਾਰੇ ਉਹਦਾ ਕਹਿਣਾ ਸੀ ਕਿ ਵਲੀ ਜੀ ਤਾਂ ਬੜੇ ਪਹੁੰਚੇ ਹੋਏ ਫ਼ਕੀਰ ਸਨ। ਇਸ ਤਰ੍ਹਾਂ ਪਾਣੀ ਤੋਂ ਨਾਂਹ ਕਰਕੇ ਸ਼ਾਇਦ ਉਹਨਾਂ ਕੋਈ ਮੋਅਜਜ਼ਾ ਕਰਨਾ ਸੀ ਜਿਸ ਲਈ ਗੁਰੂ ਬਾਬੇ ਨਾਨਕ ਸਾਹਿਬ ਨਾਲ ਉਹਨਾਂ ਦੀ ਇਹ ਇਤਿਹਾਸਕ ਮੁਲਾਕਾਤ ਹੋਈ ਹੋਵੇਗੀ। ਪਾਣੀ ਕੋਈ ਐਡੀ ਸ਼ੈ ਨਹੀਂ ਸੀ ਜਿਸ ਤੋਂ ਵਲੀ ਜੀ ਨਾਂਹ ਕਰਦੇ। ਕਸਬੇ ਦੇ ਨਾਮਕਰਨ ਬਾਰੇ ਵੀ ਉਹਨਾਂ ਦੱਸਿਆ ਕਿ ਅਬਦਾਲ ਦਰਵੇਸ਼ਾਂ ਵਿਚ ਬਹੁਤ ਵੱਡਾ ਦਰਜਾ ਹੁੰਦਾ ਹੈ। ਜੋ ਵਲੀ ਕੰਧਾਰੀ ਨੂੰ ਪ੍ਰਾਪਤ ਸੀ। ਹਸਨ ਕੋਈ ਬੱਕਰੀਆਂ ਚਾਰਨ ਵਾਲਾ ਸੀ। ਜਦੋਂ ਵਲੀ ਹੋਰੀਂ ਕੰਧਾਰ ਵਲੋਂ ਇਧਰ ਆਏ ਤਾਂ ਹਸਨ ਨੇ ਉਹਨਾਂ ਨੂੰ ਦੁੱਧ ਭੇਟ ਕੀਤਾ। ਉਹਨਾਂ ਨੇ ਖੁਸ਼ ਹੋ ਕੇ ਕਿਹਾ ਕਿ ਤੇਰਾ ਨਾਂ ਵੀ ਸਾਡੇ ਨਾਂ ਦੇ ਨਾਲ ਹੀ ਰਹੇਗਾ। ਇਉਂ ਇਹ ਕਸਬਾ "ਹਸਨ ਅਬਦਾਲ" ਹੋ ਨਿਬੜਿਆ। ਫਿਰ ਪੀਰ ਜੀ ਨੇ ਇਕ ਹਰੀ ਟਾਕੀ ਨਾਲੋਂ ਕੱਪੜੇ ਦੀਆਂ ਚੰਦੀਆਂ ਲਾਹ ਲਾਹ ਕੇ ਸਭ ਨੂੰ ਇਕ ਇਕ ਪਕੜਾ ਕੇ, ਕੋਲ ਰੱਖਣ ਦੀ ਤਾਕੀਦ ਕੀਤੀ। ਉਹਨਾਂ ਦੇ ਮੁਤਾਬਿਕ ਇਹ ਮੁਰਾਦਾਂ ਪੂਰੀਆਂ ਕਰਨ ਵਾਲੀ ਸ਼ੈ ਹੋ ਨਿੱਬੜੇਗੀ। ਵਾਹਵਾ ਯਾਤਰੂਆਂ ਸ਼ਰਧਾ ਭਾਵਨਾ ਨਾਲ ੧-, ੧ -੧੧ ਰੁਪੈ ਵੀ ਚੜ੍ਹਾਏ ਤੇ ਉਹ ਟਾਕੀਆਂ ਜੇਬਾਂ ਵਿਚ ਪਾ ਲਈਆਂ। ਮੈਂ ਇਹਨੂੰ ਅੰਧ ਵਿਸ਼ਵਾਸ ਸਮਝ ਕੇ ਵੀ ਪੀਰ ਨਾਲ ਕੋਈ ਸੰਬਾਦ ਰਚਾਉਣੋਂ ਟਲ ਹੀ ਗਿਆ ਅਤੇ ਵਲੀ ਕੰਧਾਰੀ ਤੇ ਗੁਰੂ ਨਾਨਕ ਦੇ ਵੱਖੋ ਵੱਖ ਮਾਰਗਾਂ ਦਾ ਇਥੇ

ਇਉਂ ਪ੍ਰਯੋਗ ਵੀ ਹੋ ਗਿਆ। ਸਾਡਾ ਬਾਬਾ ਤਰਕਬੱਧ ਨਾਲ ਮਾਲੋ-ਮਾਲ ਸੀ। ਅੰਧ-ਵਿਸਵਾਸ ਉਸ ਤੋਂ ਕੋਹਾਂ ਦੂਰ ਨੱਠਦਾ ਸੀ। ਪਰ ਹੁਣ ਤੇ ਕਈ ਸਿੱਖ ਸ਼ਬਦਾਂ ਦੇ ਤਵੀਤ ਮੜ੍ਹਾ ਕੇ ਵੀ ਗਲ ਪਾਈ ਫਿਰਦੇ ਹਨ। ਉਹਨਾਂ ਅਤੇ ਵਲੀ ਦਿਆਂ ਚੇਲਿਆਂ ਵਿਚ ਕੀ ਫ਼ਰਕ ਰਹਿ ਗਿਆ ਹੈ।

ਗੁਰਦੁਆਰੇ ਵਿਚ ਸਵੇਰੇ ਲੱਗੀ ਆਸਾ ਜੀ ਦੀ ਵਾਰ ਦਾ ਭੋਗ ਸਾਢੇ ਕੁ ਨੌਂ ਵਜੇ ਭਾਰਤੋਂ ਗਏ ਰਾਗੀ ਜਥੇ ਨੇ ਪਾਇਆ। ਭਾਰਤ ਤੋਂ ਇਲਾਵਾ ਯੂਰਪ, ਅਮਰੀਕਾ ਦੀਆਂ ਵਿਦੇਸ਼ੀ ਸਿੱਖ ਸੰਗਤਾਂ, ਸਿੰਧ ਦੀ ਬਹੁਤ ਸਾਰੀ ਸਹਿਜਧਾਰੀ ਸਿੱਖ ਸੰਗਤ ਅਤੇ ਪੇਸ਼ਾਵਰ ਕਾਬਲ ਵੱਲ ਦੀ ਪਠਾਣੀ ਲਿਬਾਸ ਵਾਲੀ ਸਿੱਖ ਸੰਗਤ ਵੀ ਇਥੇ ਹਾਜ਼ਰ ਸੀ। ਬਜ਼ਾਰ ਵੱਲ ਸੰਗਤਾਂ ਨੇ ਪਹਿਲੇ ਦਿਨ ਹੀ ਧਾਵਾ ਬੋਲ ਦਿਤਾ। ਖਰੀਦੋ-ਫ਼ਰੋਖਤ ਸ਼ੁਰੂ ਹੋ ਗਈਆਂ। ਲੋਈਆਂ ਆਦਿ ਲੈ ਕੇ ਆਉਣ ਵਾਲੇ ਗਾਹਕਾਂ ਦੀ ਭਾਲ ਵਿਚ ਮੋਢਿਆਂ 'ਤੇ ਲੋਈਆਂ ਸੁਟੀ ਬਾਜ਼ਾਰ ਵਿਚ ਵੜ ਗਏ। ਪਾਕਿਸਤਾਨ ਵਿਚ ਸੁਕੇ ਮੇਵਿਆਂ ਦੀ ਪਹਿਲੋਂ ਜਹੀ ਬਿਹਤਰ ਫ਼ਸਲ ਨਹੀਂ ਸੀ ਆ ਰਹੀ। ਹਰੀ ਸੌਂਗੀ ਤੇ ਕਿਤੇ ਵੀ ਨਹੀਂ ਸੀ ਦਿਸ ਰਹੀ। ੧੯੬੯ ਦੀ ਨਨਕਾਣਾ ਸਾਹਿਬ ਦੀ ਫੇਰੀ ਸਮੇਂ ਚੁਆਨੀ ਦੀ ਸੌਂਗੀ ਨਾਲ ਜੇਬ ਭਰ ਜਾਂਦੀ ਸੀ। ਸਾਡੇ ਵਾਸਤੇ ਪੰਜੇ ਸਾਹਿਬ ਦਾ ਗੁਰਦੁਆਰੇ ਦੇ ਨਾਲ ਲੱਗਦਾ ਇਕ ਹੀ ਬਾਜ਼ਾਰ ਖੁਲ੍ਹਾ ਸੀ। ਬੱਸ ਅੱਡੇ ਵੱਲ ਜਾਣ ਵਾਲੇ ਬਾਜ਼ਾਰ ਤੇ ਪੁਲੀਸ ਤਾਇਨਾਤ ਸੀ। ਉਧਰ ਨਹੀਂ ਜਾਣ ਦਿੱਤਾ ਜਾਂਦਾ ਸੀ। ਸਾਡੇ ਜਥੇ ਵਿਚ ਗਏ ਸਿੱਖ ਸੱਜਣਾਂ ਦਾ ਇਹ ਹਾਲ ਸੀ ਕਿ ਉਹਨਾਂ ਵਿਚੋਂ ਕੁਝ ਭਾਰਤ ਵਿਚੋਂ ਵਿਸਕੀ ਦੀਆਂ ਬੋਤਲਾਂ ਵੀ ਲੈ ਆਏ ਸਨ। ਇਧਰ ਸ਼ਰਾਬ ਬੰਦ ਹੋਣ ਦੇ ਬਾਵਜੂਦ ਵੀ ਚੱਲਦੀ ਹੈ। ਭਾਰਤੀ ਦਾਰੂ ਵਾਹਵਾ ਪਸੰਦ ਕੀਤੀ ਜਾਂਦੀ ਹੈ। ਨਾਰੀਅਲ ਵੀ ਵੇਚਿਆ ਜਾ ਰਿਹਾ ਸੀ। ਹੋਰ ਵੀ ਕੁਝ ਵਸਤਾਂ ਓਧਰੋਂ ਏਧਰ ਲਿਆ ਕੇ ਵੇਚੀਆਂ ਜਾਂਦੀਆਂ ਹਨ। ਕਈ ਸ਼ੈਆਂ ਪਾਕਿਸਤਾਨ ਵਿਚੋਂ ਸਸਤੇ ਭਾ ਖਰੀਦ ਕੇ ਭਾਰਤ ਵਿਚ ਮਹਿੰਗੀਆਂ ਵੇਚੀਆਂ ਜਾਂਦੀਆਂ ਹਨ। ਭਾਰਤ ਵਿਚੋਂ ਆਏ ੫੦-੬੦ ਫ਼ੀਸਦੀ ਯਾਤਰੂ ਗੇੜਾ ਲਾਉਣ ਹੀ ਆਉਂਦੇ ਹਨ ਅਤੇ ਉਹਨਾਂ ਦੇ ਸਾਰੇ ਦੌਰੇ ਵਿਚ ਬਿਜ਼ਨਸ ਹੀ ਛਾਇਆ ਰਹਿੰਦਾ ਹੈ। ਦੁਕਾਨਦਾਰ ਕਿਸਮ ਦੇ ਲੋਕਾਂ ਦੀ ਭਰਮਾਰ ਰਹਿੰਦੀ ਹੈ। ਚੰਗਾ ਹੋਵੇ ਜੇ ਵੀਜ਼ਾ ਲਾਉਣ ਵੇਲੇ ਗੁਰ-ਅਸਥਾਨਾਂ ਦੇ ਦਰਸ਼ਨਾਂ ਵਾਸਤੇ ਸ਼ਰਧਾ ਭਾਵਨਾ ਨਾਲ ਆਉਣ ਵਾਲੇ ਯਾਤਰੂਆਂ ਦਾ ਜਥਾ ਵੱਖਰਾ ਹੋਵੇ ਅਤੇ ਸਾਲ ਵਿਚ ਇਕ ਦੋ ਵਾਰ ਵਪਾਰਕ ਜਥੇ ਵੱਖਰੇ ਭੇਜ ਦਿਤੇ ਜਾਇਆ ਕਰਨ। ਇਹਨਾਂ ਤੋਂ ਇਲਾਵਾ ਸਾਹਿਤਕ ਅਤੇ ਸੱਭਿਆਚਾਰਕ ਦੌਰਿਆਂ ਦੀ ਵੀ ਦੁਪਾਸੀਂ ਖੁਲ੍ਹ ਦੇ ਕੇ ਮਾਹੌਲ ਨੂੰ ਤਣਾਅ-ਮੁਕਤ ਬਨਾਉਣ ਲਈ ਕਦਮ ਪੁਟਿਆ ਜਾਵੇ।

ਨਵੀਂ ਬਣੀ ਆਧੁਨਿਕ ਕਮਰਿਆਂ ਵਾਲੀ ਸਰਾਂ ਵਿਚ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀ ਅਤੇ ਸੇਵਾਦਾਰ ਡਟੇ ਹੋਏ ਸਨ। ਪੰਜਾ ਸਾਹਿਬ ਵਿਚ ਯਾਤਰੂਆਂ ਵਾਸਤੇ ਕਮਰਿਆਂ ਦੀ ਕਮੀ ਨਹੀਂ ਆਉਂਦੀ। ਤਕਰੀਬਨ ਪੰਜ ਹਜ਼ਾਰ ਤੋਂ ਰਤਾ ਵਧੇਰੇ ਸੰਗਤ ਇਸ ਗੁਰਦੁਆਰੇ ਦੇ ਆਂਗਣ ਵਿਚ ਸਮਾਈ ਹੋਈ ਸੀ।

੧ ਨਵੰਬਰ ਨੂੰ ਕੋਈ ੧੦ ਕੁ ਵਜੇ ਅਖੰਡ ਪਾਠ ਦਾ ਭੋਗ ਪਾ ਦਿਤਾ ਗਿਆ। ਇਸ ਤੋਂ ਬਾਦ ਜਥੇ ਦੇ ਲੀਡਰ ਸ. ਬਲਬੀਰ ਸਿੰਘ ਪੰਨੂ ਜਨਰਲ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾ ਭਾਸ਼ਣ ਆਰੰਭ ਕੀਤਾ। ਸ਼ੁਰੂ ਵਿਚ ਉਹਨਾਂ ਪੰਥ ਦੀ ਰੀੜ੍ਹ ਦੀ ਹੱਡੀ ਜਥੇਦਾਰ ਗੁਰਚਰਨ ਸਿੰਘ ਟੌਹੜਾ ਹੋਰਾਂ ਦਾ ਕੋਟਾਨ ਕੋਟ ਧੰਨਵਾਦ ਕੀਤਾ ਜਿਹਨਾਂ ਦੀ ਕ੍ਰਿਪਾ ਸਦਕਾ ਉਹ ਪਾਕਿਸਤਾਨ ਵਿਚਲੇ ਗੁਰਧਾਮਾਂ ਦੀ ਯਾਤਰਾ ਆਗੂ ਰੂਪ ਵਿਚ ਕਰ ਰਹੇ ਸਨ। ਉਂਝ ਹੁਣ ਪੰਨੂ ਸਾਹਿਬ ਟੌਹੜਾ ਸਾਹਿਬ ਤੋਂ ਬੇਮੁਖ ਹੋਣ ਵਾਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੦ ਕਾਰਜਕਾਰੀ ਮੈਂਬਰਾਂ ਵਿਚੋਂ ਇਕ ਹਨ। ਸਾਡੇ ਮੁਲਕ ਦੀ ਅਤੇ ਸਿੱਖ ਸਿਆਸਤ ਵਿਚ ਵੀ "ਮਨ ਹੋਰ ਅਤੇ ਮੁੱਖ ਹੋਰ" ਵਾਲੇ ਸੱਜਣਾਂ ਦੀ ਅਕਸਰ ਭਰਮਾਰ ਰਹਿੰਦੀ ਹੈ। ਚੜ੍ਹਦੇ ਸੂਰਜ ਨੂੰ ਸਲਾਮ ਕਰਨਾ ਇਥੋਂ ਦਾ ਦਸਤੂਰ ਹੈ ਭਾਵੇਂ ਹਰ ਚੜ੍ਹਦੇ ਸੂਰਜ ਨੇ ਵੀ ਓੜਕ ਡੁੱਬਣਾ ਹੀ ਹੁੰਦਾ ਹੈ। ਪੰਨੂ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਸ ਗੱਲ 'ਤੇ ਵਾਹਵਾ ਰੋਸ ਪ੍ਰਗਟ ਕੀਤਾ ਕਿ ਐਤਕੀਂ ਸਿੱਖ ਜਥੇ ਨੂੰ ਰਾਵਲਪਿੰਡੀ ਸ਼ਹਿਰ ਦੀ ਯਾਤਰਾ 'ਤੇ ਨਹੀਂ ਭੇਜਿਆ ਜਾ ਰਿਹਾ। ਪਹਿਲਾਂ ਅਖੰਡ ਪਾਠ ਦੇ ਭੋਗ ਤੋਂ ਬਾਦ ਯਾਤਰੀ ਬੱਸਾਂ ਰਾਹੀਂ ਦਿਨੋ ਦਿਨੇ ਰਾਵਲਪਿੰਡੀ ਆ ਜਾ ਸਕਦੇ ਹਨ। ਪਰ ਐਤਕੀਂ ਪਾਕਿਸਤਾਨ ਸਰਕਾਰ ਵਲੋਂ ਇਹ ਮਨਜ਼ੂਰੀ ਨਹੀਂ ਦਿੱਤੀ ਗਈ। ਪੰਨੂ ਸਾਹਿਬ ਨੇ ਤਕਰੀਰ ਕਰਦਿਆਂ ਸਿੱਖ ਜਗਤ ਨੂੰ ਆਖਿਆ ਕਿ ਉਹ ਇਹ ਗਲਤ ਹੁਕਮ ਨਾ ਮੰਨਣ ਅਤੇ ਬੇਸ਼ਕ ਰਾਵਲਪਿੰਡੀ ਬਿਨਾਂ ਮਨਜ਼ੂਰੀ ਤੋਂ ਚਲੇ ਜਾਣ। ਪ੍ਰਦੇਸ ਵਿਚ ਗਏ ਭੋਲੇ-ਭਾਲੇ ਯਾਤਰੂਆਂ ਨੂੰ ਇਸ ਤਰ੍ਹਾਂ ਉਥੋਂ ਦੀ ਸਰਕਾਰੀ ਪਾਬੰਦੀ ਤੋੜਨ ਲਈ ਉਕਸਾਉਣਾ, ਮੈਂ ਸਮਝਦਾ

ਸਾਂ ਕਿ ਦਰੁਸਤ ਨਹੀਂ । ਔਕਾਫ਼ ਵਾਲੇ ਅਧਿਕਾਰੀ ਨੇ ਵੀ ਆਪਣੇ ਜੁਆਬੀ ਭਾਸ਼ਣ ਵਿਚ ਇਸ ਮਜ਼ਦੂਰੀ ਵਾਲੇ ਮਸਲੇ ਨੂੰ ਕੁਝ ਸਿਵਤ ਅਧਿਕਾਰੀਆਂ ਦੀ ਘੱਟ ਜਾਣਕਾਰੀ ਦਾ ਜ਼ੁੰਮੇ ਲਾ ਕੇ ਆਪਣੇ ਗਲੋਂ ਗਲਾਵਾਂ ਲਾਹੁਣਾ ਚਾਹਿਆ । ਫਿਰ ਬਾਦ ਵਿਚ ਅਸੀਂ ਔਕਾਫ਼ ਵਾਲਿਆਂ ਦੇ ਦਫ਼ਤਰ ਗਏ ਅਤੇ ਉਹਨਾਂ ਨੂੰ ਕਿਹਾ ਕਿ ਜੇ ਉਹ ਰਾਵਲਪਿੰਡੀ ਨਹੀਂ ਜਾਣ ਦਿੰਦੇ ਤਾਂ ਘੱਟੋ ਘੱਟ ਸਾਨੂੰ ਟੈਕਸਲਾ ਤਾਂ ਜਾ ਆਉਣ ਦੇਣ । ਤਾਂ ਕਿ ਅਸੀਂ ਉਸ ਜਗਹ ਨੂੰ ਸਜਦਾ ਕਰ ਸਕੀਏ ਜਿਥੋਂ ਪ੍ਰਾਚੀਨ ਭਾਰਤ ਵਿਚ ਗਿਆਨ ਦੀ ਜੋਤੀ ਪ੍ਰਜਵਲਤ ਹੋਈ ਸੀ । ਸਾਡੇ ਜਥੇ ਦੇ ਲੀਡਰ ਤਾਂ ਕੁਝ ਸਮਾਂ ਖਾਮੋਸ਼ ਬੈਠੇ ਸਨ ਪਰ ਡਿਪਟੀ ਲੀਡਰ ਜੋ ਕਿ ਸ਼੍ਰੋਮਣੀ ਕਮੇਟੀ ਦੇ ਕੋਈ ਕ੍ਰਮਚਾਰੀ ਸਨ, ਮਧਰੇ ਭਾਰੇ ਸਰੀਰ ਤੇ ਖੁਲ੍ਹੇ ਦਾਹੜੇ ਵਾਲੇ ਰੋਹਬੀਲ ਸੱਜਣ ਸਨ ਉਹਨਾਂ ਦੀ ਔਕਾਫ਼ ਵਾਲਿਆਂ ਨਾਲ ਖਾਸੀ ਤੂੰ ਤੂੰ, ਮੈਂ ਮੈਂ ਵੀ ਹੋਈ । ਉਹਨਾਂ ਦੋਸ਼ ਲਾਇਆ ਕਿ ਜਦੋਂ ਤੋਂ ਸਾਡਾ ਜਥਾ ਪਾਕਿਸਤਾਨ ਵਿਚ ਦਾਖਲ ਹੋਇਆ ਹੈ ਔਕਾਫ਼ ਵਾਲੇ ਉਹਨਾਂ ਦੇ ਲੀਡਰ ਨੂੰ ਪੈਰ ਪੈਰ ਤੇ ਜ਼ਲੀਲ ਕਰਨ ਤੇ ਤੁਲੇ ਹੋਏ ਹਨ । ਜਿਥੋਂ ਤੱਕ ਵਧੀਆ ਤੇ ਨਵੇਂ ਰਿਹਾਇਸ਼ੀ ਕਮਰਿਆਂ ਦਾ ਸਬੰਧ ਸੀ, ਇਹ ਵੀ ਅਮਰੀਕਾ, ਇੰਗਲੈਂਡ ਆਦਿ ਦੇਸ਼ਾਂ ਤੋਂ ਆਏ ਖਾਲਿਸਤਾਨ ਪੱਖੀ ਸਿੰਘਾਂ ਨੂੰ ਹੀ ਅਲਾਟ ਕੀਤੇ ਜਾਂਦੇ ਸਨ । ਉਹਨਾਂ ਦੇ ਇਹ ਕਹਿਣ ਤੇ ਕਿ ਉਹ ਪਹਿਲਾਂ ਆ ਕੇ ਕਾਬਜ਼ ਹੋ ਗਏ ਹਨ ਕਮੇਟੀ ਅਧਿਕਾਰੀਆਂ ਨੇ ਕਿਹਾ ਕਿ ਤੁਸੀਂ ਸਾਨੂੰ ਇਜਾਜ਼ਤ ਦੇ ਦਿਓ ਅਸੀਂ ਖਾਲੀ ਤੇ ਹੁਣੇ ਕਰਵਾ ਲਵਾਂਗੇ । ਪਰ ਇਜ਼ਾਜਤ ਕੀਹਨੇ ਦੇਣੀ ਸੀ । ਇਉਂ ਮਹਿਸੂਸ ਹੁੰਦਾ ਹੈ ਕਿ ਜਦੋਂ ਤੋਂ ਭਾਰਤੀ ਪੰਜਾਬ ਵਿਚ ਦਹਿਸ਼ਤ-ਗਰਦੀ ਦਾ ਮਾਹੌਲ ਠੀਕ ਹੋ ਗਿਆ ਹੈ, ਵੇਲੇ ਦੀ ਪਾਕਿਸਤਾਨ ਸਰਕਾਰ ਦਾ ਰਵੱਈਆ ਭਾਰਤੀ ਸਿੱਖ ਜਥੇ ਪ੍ਰਤੀ ਕੋਈ ਵਧੀਆ ਨਹੀਂ ਰਿਹਾ । ਪੰਜਾ ਸਾਹਿਬ ਦੇ ਉਕਸਾਉਣ ਦੇ ਬਾਵਜੂਦ ਵੀ ਇਕ ਵੀ ਸਿੱਖ ਯਾਤਰੀ ਰਾਵਲਪਿੰਡੀ ਨਹੀਂ ਸੀ ਜਾ ਸਕਿਆ ਕਿਉਂ ਜੁ ਪੁਲੀਸ ਦਾ ਸਖਤ ਪ੍ਰਬੰਧ ਸੀ, ਅਸੀਂ ਗੁਰਦੁਆਰੇ ਤੋਂ ਬਾਹਰ ਲਾਗੇ ਦੇ ਇਕ ਹੀ ਬਾਜ਼ਾਰ ਵਿਚ ਘੁਮ ਫਿਰ ਸਕਦੇ ਸਾਂ ।

ਗੁਰਦੁਆਰੇ ਦੀਆਂ ਦੁਕਾਨਾਂ ਵਿਚ ਇਕ ਬਜ਼ੁਰਗ ਫੋਟੋਗਰਾਫ਼ਰ ਦੀ ਦੁਕਾਨ ਵੀ ਸੀ । ਅਸੀਂ ਪੁਛਿਆ ਕਿ ੧੯੪੭ ਤੋਂ ਪਹਿਲਾਂ ਵੇਲੇ ਦੇ ਸਿੱਖ ਲੀਡਰ ਵੀ ਇਥੇ ਆਉਂਦੇ ਰਹੇ ਹਨ ਉਹਨਾਂ ਦੀ ਕੋਈ ਫ਼ੋਟੋ ਮਿਲ ਜਾਵੇ ਤਾਂ । ਉਹਨੇ ਮਾਰਚ ੧੯੪੭ ਦੀ ਗੁਰਦੁਆਰੇ ਦੇ ਅਹਾਤੇ ਵਿਚ ਭਾਸ਼ਣ ਕਰਦੇ ਮਾਸਟਰ ਤਾਰਾ ਸਿੰਘ ਹੋਰਾਂ ਦੀ ਫੋਟੋ ਅਗਲੇ ਦਿਨ ਨੈਗੇਟਿਵ ਲੱਭ ਕੇ ਮੋਖ ਲੈ ਕੇ ਬਣਾ ਦਿਤੀ । ਇਹ ਪੁਛਣ 'ਤੇ ਕਿ ਮਾਸਟਰ ਜੀ ਕੈਸੇ ਸਨ ? ਕਹਿਣ ਲੱਗਾ—ਪੂਰਾ ਫ਼ਿਤਨਾ ਸੀ, ਉਸ ਦਿਨ ਬੋਲਿਆ ਬਾਲਿਆ ਤਾਂ ਪਤਾ ਨਹੀਂ ਕੀ ਸੀ, ਬੱਸ ਰੋਂਦਾ ਈ ਰਿਹਾ ਸੀ ਸਟੇਜ 'ਤੇ । ਮੈਂ ਇਤਿਹਾਸ ਦੀਆਂ ਪੈੜਾਂ ਫੜਦਾ ਫੜਦਾ ਬੀਤੇ ਵਕਤ ਵਿਚ ਪੁਜ ਗਿਆ ਜਦੋਂ ਮੁਸਲਿਮ ਲੀਗ ਦੀ ਸਰਕਾਰ ਬਣਨ ਤੇ ਮਾਸਟਰ ਤਾਰਾ ਸਿੰਘ ਹੋਰਾਂ ਲਾਹੌਰ ਪੰਜਾਬ ਅਸੈਂਬਲੀ ਹਾਲ ਦੀ ਛੱਤ 'ਤੇ ਲਹਿਰਾਉਂਦਾ ਮੁਸਲਿਮ ਲੀਗ ਦਾ ਝੰਡਾ ਵੱਢਿਆ ਸੀ ਅਤੇ ਧੁਰ ਲਾਹੌਂਦੇ ਪੰਜਾਬ ਵਿਚ ਇਸੇ ਰਾਵਲਪਿੰਡੀ ਦੇ ਲਾਗੇ-ਚਾਗੇ ਫ਼ਿਰਕੂ ਹਮਲੇ ਹਿੰਦੂ ਸਿੱਖਾਂ ਤੇ ਲੀਗੀਆਂ ਵਲੋਂ ਸ਼ੁਰੂ ਹੋ ਗਏ ਸਨ । ਸ਼ਾਇਦ ਉਸੇ ਦਰਦਨਾਕ ਮਾਹੌਲ ਨੇ ਮਾਸਟਰ ਜੀ ਨੂੰ ਅਂਸੂ ਬਹਾਉਣ 'ਤੇ ਮਜ਼ਬੂਰ ਕਰ ਦਿਤਾ ਸੀ, ਪਰ ਮਨ ਇਹ ਵੀ ਸੋਚਦਾ ਹੈ ਕਿ ਕਿਤੇ ਇਹ ਅਂਸੂ ਮਗਰਮੱਛ ਦੇ ਤਾਂ ਨਹੀਂ ਸਨ ਕਿਉਂ ਜੁ ਬਕੌਲ ਸ਼ਾਇਰ :

"ਪੰਥ ਨੇ ਵੱਢੀਆਂ ਰੱਸੀਆਂ
ਦੀਨ ਨੇ ਲਾਈ ਅੱਗ ।
ਦੋਹਾਂ ਧਿਰਾਂ ਦੀ ਲਹਿ ਗਈ
ਧਰਮ ਸ਼ਰਮ ਦੀ ਪੱਗ ।
ਧਰਮ ਸ਼ਰਮ ਦੀ ਪੱਗ
ਸੰਨ ਸੰਤਾਲੀ ਚੜ੍ਹਿਆ ।
ਚਿਰਾਂ ਦੇ ਭੁਖੇ ਮਜ਼ਬ
ਸ਼ੁਕਰ ਦਾ ਕਲਮਾਂ ਪੜ੍ਹਿਆ ।
ਕਹਿ ਗੋਧਾ ਸਿੰਘ ਜੱਟ
ਗੱਲ ਮੈਂ ਸੱਚੀ ਦੱਸੀ ।
ਦੀਨ ਨੇ ਲਾਈ ਅੱਗ
ਪੰਥ ਨੇ ਵੱਢੀ ਰੱਸੀ ।"

ਔਕਾਫ਼ ਵਾਲਿਆਂ ਦੇ ਦਫ਼ਤਰ ਵਿਚ ਹੀ ਬੈਠੇ ਸਾਂ ਜਦੋਂ ਸਿੱਖ ਧਰਮ ਬਾਰੇ ਕੁਝ ਚਰਚਾ ਸ਼ੁਰੂ ਹੋਈ । ਆਪਣੀ ਬੁਧ ਮੁਤਾਬਕ ਮੈਂ ਉਹਨਾਂ ਦੇ ਸੁਆਲਾਂ ਦਾ ਉੱਤਰ ਦਿੰਦਾ ਰਿਹਾ । ਇਕ ਅਧਿਕਾਰੀ ਮੇਰੇ ਜੁਆਬਾਂ ਤੋਂ ਕੁਝ ਪ੍ਰਭਾਵਿਤ ਹੋ ਕੇ ਕਹਿਣ ਲਗਾ ਇਹ ਸੱਜਣ ਸਿੱਖ ਧਰਮ ਬਾਰੇ ਖੋਜ ਕਰਨੀ ਚਾਹੁੰਦੇ ਹਨ । ਇਸਲਾਮਾਬਾਦ ਦੇ ਕਿਸੇ ਕਾਲਜ ਵਿਚ ਪੰਜਾਬੀ ਪੜ੍ਹਾਉਂਦੇ ਹਨ । ਪੰਜਾਬੀ ਦੀ ਐਮ.ਏ. ਹਨ

ਲਾਹੌਰ ਯੂਨੀਵਰਸਟੀ ਤੋਂ। ਇਕ ਮਸੀਤ ਵਿਚ ਇਸਲਾਮ ਦੀ ਸੇਵਾ ਵੀ ਨਿਭਾਉਂਦੇ ਹਨ ਅਤੇ ਉਹਨਾਂ ਦਾ ਖੋਜ (ਪੀ.ਐਚ ਡੀ.) ਦਾ ਵਿਸ਼ਾ ਸਿੱਖ ਧਰਮ ਨਾਲ ਸੰਬੰਧਿਤ ਹੈ। ਨਾਮ ਸੀ ਮੁਹੰਮਦ ਇਕਰਾਮ-ਉਲ-ਹੱਕ। ਦਾਹੜਾ ਮੇਰੇ ਵਾਂਗ ਹੀ ਪ੍ਰਕਾਸ਼ ਕੀਤਾ ਹੋਇਆ। ਮੁੱਛਾਂ ਮੌਲਵੀ ਕੱਟ ਅਤੇ ਸਿਰ 'ਤੇ ਮੌਲਵੀਆਂ ਵਾਲੀ ਕਾਲੀ ਉਨੀ ਟੋਪੀ। ਚਿੱਟਾ ਲੰਮਾ ਕੁੜਤਾ ਅਤੇ ਸਲਵਾਰ। ਪਾਕਿਸਤਾਨ ਦਾ ਇਹ ਕੌਮੀ ਲਿਬਾਸ ਹੈ ਅਤੇ ਮੇਰਾ ਖਿਆਲ ਹੈ ਕਿ ਪਚਾਨਵੇਂ ਫ਼ੀਸਦੀ ਪਾਕਿਸਤਾਨੀ ਪੁਰਖ ਅਸੀਂ ਇਸ ਪਹਿਰਾਵੇ ਵਿਚ ਵੇਖੇ ਹਨ। ਅਸੀਂ ਪ੍ਰੋਫੈਸਰ-ਕਮ-ਮੌਲਵੀ ਸਾਹਿਬ ਨੂੰ ਆਪਣੇ ਕਮਰੇ ਵਿਚ ਚੱਲਣ ਦੀ ਦਾਅਵਤ ਦਿੱਤੀ। ਦਰੀਆਂ ਵਿਛੀਆਂ ਸਨ ਜਿਥੇ ਅਸੀਂ ਸਜ ਗਏ ਅਤੇ ਉਹਨਾਂ ਦੀਆਂ ਪੁੱਛਾਂ ਦੇ ਜੁਆਬ ਦਿੰਦੇ ਰਹੇ। ਇਸਲਾਮ ਤੇ ਸਿੱਖ ਗੁਰੂਆਂ ਦੀ ਬਾਣੀ, ਸੂਫ਼ੀਆਂ ਤੇ ਗੁਰੂਆਂ, ਗੁਰੂਆਂ ਤੇ ਮੁਸਲਿਮ ਬਾਦਸ਼ਾਹਾਂ ਖਾਸ ਕਰ ਬਾਬਰ, ਅਕਬਰ, ਜਹਾਂਗੀਰ ਤੇ ਔਰੰਗਜ਼ੇਬ ਤੇ ਸਬੰਧਾਂ ਬਾਰੇ ਚਰਚਾ ਕੀਤੀ। ਫਿਰ ਉਹਨੇ ਇਹ ਸੁਆਲ ਕੀਤਾ ਕਿ ਕੀ ਸਾਰਾ ਹੀ ਸਿੱਖ ਭਾਈਚਾਰਾ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਰੀ ਨਬੀ (ਗੁਰੂ) ਮੰਨਦਾ ਹੈ? ਮੈਂ ਇਸ ਦਾ ਜੁਆਬ ਨਾਂਹ ਵਿਚ ਦਿੰਦਿਆਂ, ਗੁਰਬਾਣੀ ਦੇ ਪ੍ਰਸੰਗ ਵਿਚ ਦੇਹਧਾਰੀ ਗੁਰੂ ਦੀ ਮਹੱਤਤਾ ਅਤੇ ਆਪਣੀ ਨਾਮਧਾਰੀ ਸੰਪ੍ਰਦਾਇ ਦਾ ਸਵਿਸਥਾਰ ਵਰਣਨ ਕੀਤਾ। ਸਤਿਗੁਰੂ ਰਾਮ ਸਿੰਘ ਜੀ; ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਵਰਤਮਾਨ ਗੱਦੀ-ਨਸ਼ੀਨ ਸਤਿਗੁਰੂ ਜਗਜੀਤ ਸਿੰਘ ਹੋਰਾਂ ਬਾਰੇ ਭਰਪੂਰ ਚਰਚਾ ਕੀਤੀ। ਇਸ ਗੱਲ ਤੇ ਉਸ ਆਪਣੀ ਅਗਿਆਨਤਾ 'ਤੇ ਹੈਰਾਨੀ ਪ੍ਰਗਟ ਕੀਤੀ ਕਿ ਦਸਵੇਂ ਗੁਰੂ ਜੀ ਦੇ ਹੁਕਮ ਮੁਤਾਬਕ ਜਿਸ ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਨੂੰ ਗੁਰਤਾ ਅਰਪਣ ਕੀਤੀ ਉਹਨਾਂ ਦਾ ਅਸਥਾਨ ਹਜ਼ਰੋਂ ਸਾਹਿਬ ਜੋ ਕੇਮਲਪੁਰ ਜ਼ਿਲੇ ਵਿਚ ਹੈ, ਇਥੋਂ ਨੇੜੇ ਹੀ ਹੈ। ਮੈਂ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਨੂੰ ਉਦਰਿਤ ਕੀਤਾ—

> "ਐਪੇ ਗੁਰੂ ਦਸਮੇ ਦਰਸ ਦੇ ਕਿਹੋ ਤਾਹਿ
> ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।"

ਕਲਿਜੁਗ ਵਿਚ ਸਤਿਜੁਗ ਲਾਉਣ ਵਾਲੇ ਸਤਿਗੁਰੂ ਜੀ ਦੀ ਕੀਰਤੀ ਤੋਂ ਪ੍ਰੋਫੈਸਰ-ਕਮ-ਮੌਲਵੀ ਹੱਕ ਸਾਹਿਬ ਬਹੁਤ ਮੁਤਾਸਰ ਹੋਏ। ਸਾਡੀ ਇਹ ਗੋਸ਼ਟ ਕੋਈ ਦੋ ਤਿੰਨ ਘੰਟੇ ਚੱਲਦੀ ਰਹੀ। ਵਿਚ ਵਿਚ ਗੁਰਦਾਸ ਸਿੰਘ ਘਾਰੂ ਤੇ ਬਾਬਾ ਕਰਤਾਰ ਸਿੰਘ ਦੇਉ ਵੀ ਸ਼ਾਮਲ ਹੁੰਦੇ ਰਹੇ। ਬਾਬਾ ਦੇਉ ਸੰਤ ਟਹਿਲ ਸਿੰਘ ਸੱਦੋਵਾਲੀ ਜੋ ਉਹਨਾਂ ਦੇ ਪਿੰਡ ਦੇ ਹੀ ਸਨ ਤੋਂ ਬਹੁਤ ਪ੍ਰਭਾਵਿਤ ਸੀ ਤੇ ਉਸ ਦੱਸਿਆ ਕਿ ਭਾਵੇਂ ਹੁਣ ਬੱਧੀ ਉਹ ਨੀਲੀ ਫਿਰਦਾ ਹੈ ਪਰ ਹੈ ਉਹ ਵੀ ਨਾਮਧਾਰੀਆਂ ਦੇ ਪੁਰਾਣੇ ਪਰਿਵਾਰ ਵਿਚੋਂ। ਦਰਅਸਲ ਜੇ ਗਿਆਨੀ ਗਿਆਨ ਸਿੰਘ ਹੋਰਾਂ ਦੀ ਸੱਤ ਲੱਖ ਨਾਮਧਾਰੀਆਂ ਦੀ ਸੰਖਿਆ ਨੂੰ ਮੰਨ ਲਈਏ ਤਾਂ ਇਉਂ ਲੱਗਦਾ ਹੈ ਕਿ ਉਸ ਸਮੇਂ ਅੱਧੇ ਦੇ ਕਰੀਬ ਸਿੱਖ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਚੁੱਕੇ ਸਨ। ਸਾਡੀ ਇਸ ਵਿਚਾਰ ਚਰਚਾ ਤੋਂ ਉਤਸ਼ਾਹਿਤ ਹੋ ਕੇ ਇਕ ਹੋਰ ਨੀਲੀ ਦਸਤਾਰ ਤੇ ਗੋਰੇ ਰੰਗ ਵਾਲਾ ਸੁਨੱਖਾ ਗੱਭਰੂ ਸਾਡੇ ਕਮਰੇ ਵਿਚ ਆਇਆ ਤੇ ਉਸ ਵੀ ਇਹ ਰਹੱਸਯੋਦਘਾਟਨ ਕੀਤਾ ਕਿ ਉਹ ਚੰਡੀਗੜ੍ਹ ਦੇ ਪ੍ਰਸਿੱਧ ਨਾਮਧਾਰੀ ਸ. ਕੇਹਰ ਸਿੰਘ ਮਾਨ ਦਾ ਪੋਤਰਾ ਹੈ। ਆਪਣੀ ਸੱਸ ਅਤੇ ਘਰ ਵਾਲੀ ਸਣੇ ਇਸ ਜਥੇ ਵਿਚ ਆਇਆ ਹੈ। ਉਹਦੀ ਘਰ ਦੀ ਅਤੇ ਸੱਸ ਹੁਣੇ ਹੁਣੇ ਹੀ ਉਹਦੇ ਦੇਹਧਾਰੀ ਗੁਰੂ ਵਾਲੇ ਵਿਚਾਰਾਂ ਸਦਕਾ ਉਸ ਨਾਲ ਖਹਿਬੜਦੀਆਂ ਵੀ, ਕਮਰੇ ਵਿਚ ਗੁਆਂਢ ਹੀ ਅਸੀ ਸੁਣੀਆਂ ਸਨ। ਹੁਣ ਉਹ ਇਹ ਜਾਣਕੇ ਕਿ ਨਾਲ ਦੇ ਕਮਰੇ ਵਿਚ ਸਾਰੇ ਹੀ ਨਾਮਧਾਰੀ ਸਿੰਘ ਸਨ ਉਹ ਬਲਧਾਰ ਗਿਆ ਅਤੇ ਆਪਣੀ ਹੋਂਦ ਬਿਗਾਨੇ ਬਾਣੇ ਵਿਚ ਸਾਡੇ ਜਿਉਂ ਹੋਣ ਕਾਰਨ, ਹੁਣ ਉਸਨੂੰ ਲੁਕਾਉਣੀ ਔਖੀ ਹੋ ਰਹੀ ਸੀ। ਵਿਚਾਰਾਂ ਦੀ ਸਾਂਝ ਕਿੱਡੀ ਵੱਡੀ ਹੁੰਦੀ ਹੈ। ਘੜੀ ਦੀ ਘੜੀ ਉਹ ਯੁਵਕ ਸਾਨੂੰ ਪੂਰੇ ਜਲੌਅ ਵਿਚ ਆਇਆ ਦਿਸਿਆ। ਮੌਲਵੀ ਸਾਹਿਬ ਨੂੰ ਮੈਂ ਉਹਨਾਂ ਦੇ ਵਿਸ਼ੇ ਨਾਲ ਸਬੰਧਿਤ ਪੁਸਤਕਾਂ ਦੀ ਸੂਚੀ ਦਿਤੀ ਅਤੇ ਕਰਨੈਲ ਸਿੰਘ ਅਸਪਾਲ ਨੇ ਉਹਨਾਂ ਨੂੰ ਇਕ ਨਾਰੀਅਲ ਭੇਂਟ ਕੀਤਾ। ਉਹ ਕਹਿਣ ਲੱਗੇ ਕਿ ਜੇ ਤੁਹਾਨੂੰ ਖੁੱਲ੍ਹ ਹੁੰਦੀ ਤਾਂ ਮੈਂ ਤੁਹਾਨੂੰ ਇਸਲਾਮਾਬਾਦ ਲੈ ਚੱਲਦਾ ਤੇ ਅਤੇ ਉਥੇ ਤੁਹਾਡੀ ਸੇਵਾ ਦਾ ਮੌਕਾ ਲੈਂਦਾ। ਪਰ ਚਲੋ ਜਿਵੇਂ ਸਮਾਂ ਬਣਿਆ ਠੀਕ ਹੈ।

ਲੰਗਰ ਦੀ ਸੇਵਾ ਸਿੰਧੀ ਸਹਿਜਧਾਰੀ ਸਿੱਖ ਵੱਡੇ ਚਾਅ ਤੇ ਉਮਾਹ ਨਾਲ ਕਰ ਰਹੇ ਸਨ। ਉਹ ਵਿਚਾਰੇ ਸਾਰਾ ਵਰ੍ਹਾ ਉਡੀਕਦੇ ਰਹਿੰਦੇ ਹਨ ਕਿ ਕਦੋਂ ਕੱਤਕ ਪੂੰਨਿਆ ਦਾ ਆਦਿ ਗੁਰੂ ਜੀ ਦਾ ਜਨਮ ਪੁਰਬ ਆਵੇ ਤੇ ਉਹ ਗੁਰੂ ਧਾਮਾਂ ਦੀ ਯਾਤਰਾ ਕਰਨ ਵਾਲੇ ਭਾਰਤ ਅਤੇ ਹੋਰ ਦੇਸ਼ਾਂ ਵਿਚੋਂ ਆਏ ਸਿੱਖ ਯਾਤਰੂਆਂ ਦੇ ਦਰਸ਼ਨ ਕਰਨ। (ਚਲਦਾ)

# ਗਿਆਨੀ ਜ਼ੈਲ ਸਿੰਘ ਦੋਸ਼ ਮੁਕਤ ਕਿਵੇਂ ਹੋਏ ?

—ਰਵੇਲ ਸਿੰਘ ਐਡਵੋਕੇਟ

ਵੋਟਾਂ ਰਾਹੀਂ ਚੁਣੀਆਂ ਸੰਸਥਾਵਾਂ ਵਿਚ ਜੇ ਕਿਸੇ ਪਾਰਟੀ ਦੀ ਏਨੀ ਤਾਕਤ ਬਣ ਜਾਵੇ ਕਿ ਵਿਰੋਧੀ ਧਿਰ ਕੋਈ ਆਵਾਜ਼ ਉਠਾਉਣ ਦੀ ਵੀ ਸਮਰਥਾ ਨਾ ਰੱਖਦੀ ਹੋਵੇ ਤਾਂ ਕੁਝ ਉਸਾਰੂ ਕੰਮ ਵੀ ਬੇਸ਼ਕ ਹੁੰਦੇ ਹਨ, ਪਰ ਆਪ-ਹੁਦਰੇ ਗਲਤ ਫੈਸਲਿਆਂ ਨੂੰ ਵੀ ਰੋਕਿਆ ਨਹੀਂ ਜਾ ਸਕਦਾ। ਸ਼੍ਰੋਮਣੀ ਕਮੇਟੀ ਦੀ ਕਾਫ਼ੀ ਸਮੇਂ ਤੋਂ ਅਜਿਹੀ ਹਾਲਤ ਰਹੀ ਹੈ। ਕਈ ਵਾਰ ਸ਼੍ਰੋਮਣੀ ਕਮੇਟੀ ਦੀ ਜਨਰਲ ਕਮੇਟੀ ਵੱਲੋਂ ਫੈਸਲੇ ਹੋਏ ਕਿ ਗੁਰਦੁਆਰਿਆਂ ਦੀਆਂ ਸਟੇਜਾਂ ਨੂੰ ਰਾਜਸੀ ਪਾਰਟੀਬਾਜ਼ੀ ਲਈ ਨਾ ਵਰਤਿਆ ਜਾਵੇ, ਪਰ ਕੌਣ ਸੁਣਦਾ ਹੈ, ਕੌਣ ਰੁਕਾਵਟ ਪਾ ਸਕਦਾ ਹੈ। ਗੁਰਦੁਆਰਿਆਂ ਦੀ ਸਟੇਜ 'ਤੇ ਪੁਰਜੋਸ਼ ਤਕਰੀਰਾਂ ਕਰਕੇ, ਕਿਸੇ ਦੇ ਹੱਕ ਵਿਚ ਜਾਂ ਕਿਸੇ ਦੇ ਵਿਰੁੱਧ ਹੱਥ ਖੜ੍ਹੇ ਕਰਾਏ ਜਾ ਸਕਦੇ ਹਨ।

ਜੂਨ ੧੯੮੪ ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਫੌਜੀ ਹਮਲੇ ਸਮੇਂ ਗਿ: ਜ਼ੈਲ ਸਿੰਘ ਦੇਸ਼ ਦੇ ਰਾਸ਼ਟਰਪਤੀ ਸਨ। ੨ ਸਤੰਬਰ ੧੯੮੪ ਨੂੰ ਹੋਏ ਵਿਸ਼ਵ ਸਿੱਖ ਧਰਮ ਸੰਮੇਲਨ ਦੇ ਫੈਸਲੇ ਨੂੰ ਮੁੱਖ ਰੱਖਦਿਆਂ, ਪੰਜ ਪਿਆਰਿਆਂ ਗਿ: ਕਿਰਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਭਾਈ ਸਾਹਿਬ ਸਿੰਘ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਜਥੇਦਾਰ ਹਰਚਰਨ ਸਿੰਘ ਮਹਾਲੋਂ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਜਥੇਦਾਰ ਲੱਖਾ ਸਿੰਘ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ ਅਤੇ ਗਿ: ਪ੍ਰੀਤਮ ਸਿੰਘ ਹੈਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ੨ ਸਤੰਬਰ ੧੯੮੪ ਨੂੰ ਹੁਕਮਨਾਮਾ ਜਾਰੀ ਕਰਕੇ ਗਿਆਨੀ ਜ਼ੈਲ ਸਿੰਘ ਨੂੰ ਤਨਖਾਹੀਆ ਕਰਾਰ ਦਿੱਤਾ ਗਿਆ।

ਹੁਕਮਨਾਮੇ ਵਿਚ ਗਿਆਨੀ ਜੀ ਨੂੰ ਤਨਖਾਹੀਆ ਕਰਾਰ ਦੇਣ ਦਾ ਕਾਰਨ ਇਹ ਦਿੱਤਾ ਗਿਆ ਕਿ—

"ਭਾਰਤ ਸਰਕਾਰ ਵੱਲੋਂ ਸਿੱਖ ਕੌਮ ਨਾਲ ਲਗਾਤਾਰ ਕੀਤੇ ਜਾ ਰਹੇ ਜ਼ੁਲਮਾਂ ਦੀ ਜ਼ਿੰਮੇਵਾਰੀ ਭਾਰਤੀ ਫੌਜ ਦੇ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਗਿਆਨੀ ਜ਼ੈਲ ਸਿੰਘ ਉੱਪਰ ਆਉਂਦੀ ਹੈ ਤੇ ਜ਼ੈਲ ਸਿੰਘ ਨੇ ੮ ਜੂਨ ੧੯੮੪ ਨੂੰ ਆਪਣੇ ਸਿਰ 'ਤੇ ਛਤਰ ਲੈ ਕੇ, ਜੁੱਤੀ ਪਾ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾ ਵਿਚ ਪੁੱਜ ਕੇ, ਮਹਾਨ ਸਿੱਖ ਰਵਾਇਤਾਂ ਅਤੇ ਸਿੱਖ ਰਹਿਤ ਮਰਯਾਦਾ ਦਾ ਘੋਰ ਅਪਮਾਨ ਕੀਤਾ ਹੈ।"

ਗਿ: ਜ਼ੈਲ ਸਿੰਘ ਦੁਖੀ ਸਨ। ਕਾਂਗਰਸ ਦਾ ਇਕ ਧੜਾ ਲਗਾਤਾਰ ਗਿਆਨੀ ਜੀ ਵਿਰੁੱਧ ਇੰਦਰਾ ਗਾਂਧੀ ਪਾਸ ਸ਼ਿਕਾਇਤ ਕਰ ਰਿਹਾ ਸੀ ਕਿ ਗਿਆਨੀ ਜੀ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਿਰੁੱਧ ਕੋਈ ਸਖ਼ਤ ਕਾਰਵਾਈ ਕਰਨ ਦੇ ਵਿਰੋਧੀ ਹਨ। ਸੰਜੇ ਗਾਂਧੀ ਦੀ ਤਾਂ ਮੌਤ ਹੋ ਚੁੱਕੀ ਸੀ। ਵਿਰੋਧੀ ਕਾਂਗਰਸੀਆਂ ਨੇ ਰਾਜੀਵ ਗਾਂਧੀ ਨੂੰ ਵੀ ਗਿਆਨੀ ਵਿਰੋਧੀ ਧੜੇ ਵਿਚ ਸ਼ਾਮਿਲ ਕਰ ਲਿਆ ਹੋਇਆ ਸੀ।

ਦੂਜੇ ਪਾਸੇ ਜੋ ਇਲਜ਼ਾਮ ਲਾ ਕੇ ਉਨ੍ਹਾਂ ਨੂੰ ਤਨਖਾਹੀਆ ਕਰਾਰ ਦਿੱਤਾ ਗਿਆ ਸੀ ਉਹ ਇਲਜ਼ਾਮ ਠੀਕ ਨਹੀਂ ਸਨ। ਸ. ਤਰਲੋਚਨ ਸਿੰਘ ਉਸ ਸਮੇਂ ਗਿਆਨੀ ਜੀ ਦੇ ਪ੍ਰੈਸ ਸਕੱਤਰ ਸਨ। ਉਨ੍ਹਾਂ ਵੱਲੋਂ ਮੈਨੂੰ ਦਿੱਲੀ ਬੁਲਾਇਆ ਗਿਆ। ਗਿਆਨੀ ਜੀ ਨਾਲ ਮੁਲਾਕਾਤ ਹੋਈ। ਗਿਆਨੀ ਜੀ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕ ਰਹਿ ਚੁੱਕੇ ਸਨ। ਗੁਰਦੁਆਰਾ ਗਰਨਾ ਸਾਹਿਬ ਬੋਦਲ ਜ਼ਿਲ੍ਹਾ ਹੁਸ਼ਿਆਰਪੁਰ ਉਨ੍ਹਾਂ ਦਾ ਹੈਡਕੁਆਰਟਰ ਸੀ। ਮੈਂ ਵੀ ਉਸ ਸਮੇਂ ਸ਼੍ਰੋਮਣੀ ਕਮੇਟੀ ਵਿਚ ਸੀ। ਧਰਮ ਪ੍ਰਚਾਰ ਦਾ ਕੰਮ ਮੇਰੇ ਸਪੁਰਦ ਸੀ। ਗਿਆਨੀ ਜੀ ਦਾ ਮੇਰੇ ਨਾਲ ਖਾਸ ਪਿਆਰ ਸੀ ਜੋ ਰਾਸ਼ਟਰਪਤੀ ਬਣਨ ਮਗਰੋਂ ਵੀ ਕਾਇਮ ਸੀ। ਮੇਰੇ ਵੱਲੋਂ ਸਲਾਹ ਦਿੱਤੀ ਗਈ ਕਿ ਰਾਸ਼ਟਰਪਤੀ ਦੀ ਚੋਣ ਸਮੇਂ, ਅਕਾਲੀ ਦਲ ਦੇ ਵਿਧਾਨ ਸਭਾ ਅਤੇ ਪਾਰਲੀਮੈਂਟ ਮੈਂਬਰਾਂ ਨੇ ਵੀ ਉਨ੍ਹਾਂ ਦੇ ਹੱਕ ਵਿਚ ਵੋਟਾਂ ਦਿੱਤੀਆਂ ਹਨ। ਉਹ ਇਸ ਲਈ ਕਿ ਉਹ ਸਿੱਖ ਸਨ। ਪੰਜਾਬ ਦਾ ਮੁੱਖ ਮੰਤਰੀ ਹੁੰਦਿਆਂ ਵੀ ਉਨ੍ਹਾਂ ਨੇ ਸਿੱਖ ਧਰਮ ਦੀਆਂ ਬਹੁਤ ਉੱਚੀਆਂ ਰਵਾਇਤਾਂ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਸੀ। ਜੇ ਇਲਜ਼ਾਮ ਠੀਕ ਨਹੀਂ, ਗਲਤ ਫਹਿਮੀ ਦੂਰ ਹੋਣੀ ਚਾਹੀਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਚਿੱਠੀ ਲਿਖ ਕੇ ਸਪੱਸ਼ਟਤਾ ਪ੍ਰਗਟ ਕਰਨਾ ਠੀਕ ਕਦਮ ਹੈ।

ਗਿਆਨੀ ਜੀ ਵੱਲੋਂ ਰਜ਼ਾਮੰਦੀ ਪ੍ਰਗਟ ਕਰਨ ਉਪਰੰਤ ਅੰਮ੍ਰਿਤਸਰ ਪੁੱਜ ਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਉਸ ਸਮੇਂ ਦੇ ਜਥੇਦਾਰ ਅਤੇ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਜੀ ਨੂੰ ਮਿਲਿਆ। ਸ. ਭਾਨ ਸਿੰਘ ਸ਼੍ਰੋਮਣੀ ਕਮੇਟੀ ਦੇ ਸਕੱਤਰ ਸਨ, ਉਨ੍ਹਾਂ ਨੂੰ ਵੀ ਮਿਲਿਆ। ਸ. ਅਬਿਨਾਸ਼ੀ ਸਿੰਘ ਨਾਲ ਵੀ ਗੱਲਬਾਤ ਕੀਤੀ।

ਹੈਡ ਗ੍ਰੰਥੀ ਜੀ ਨੇ ਦੱਸਿਆ ਕਿ ਗਿਆਨੀ ਜੀ ਜਦੋਂ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਪੁੱਜੇ ਸਨ, ਉਦੋਂ ਉਨ੍ਹਾਂ ਨੇ ਜੁੱਤੀ ਨਹੀਂ ਸੀ ਪਾਈ ਹੋਈ। ਇਹ ਵਾਕਫੀਅਤ ਹੁੰਦਿਆਂ, ਫਿਰ ਉਨ੍ਹਾਂ ਉੱਪਰ ਇਹ ਇਲਜ਼ਾਮ ਕਿਉਂ ਲਾਇਆ ਗਿਆ ? ਇਸ ਦਾ ਜੋ ਜੁਆਬ ਮਿਲਿਆ, ਉਹ ਹੋਰ ਵੀ ਅਫਸੋਸਨਾਕ ਸੀ।

ਦਿੱਲੀ ਜਾ ਕੇ ਗਿਆਨੀ ਜੀ ਵੱਲੋਂ ਗਿ: ਕਿਰਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੂੰ ਚਿੱਠੀ ਲਿਖਾਈ ਗਈ। ਇਹ ਚਿੱਠੀ ਕੀ ਸੀ ਅਤੇ ਮਗਰੋਂ ਕੀ ਕਾਰਵਾਈ ਹੋਈ, ਇਸ ਸੰਬੰਧ ਵਿਚ ਆਪਣੇ ਵੱਲੋਂ ਕੁਝ ਵਿਸਥਾਰ ਦੇਣ ਦੀ ਥਾਂ, ਗਿਆਨੀ ਕਿਰਪਾਲ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਵਿਚਾਰ ਦੇਣੇ ਜ਼ਿਆਦਾ ਮਹੱਤਤਾ ਰੱਖਦੇ ਹਨ।

ਗਿਆਨੀ ਕਿਰਪਾਲ ਸਿੰਘ ਨੇ ਗਿਆਨੀ ਜ਼ੈਲ ਸਿੰਘ ਦਾ ਸਪੱਸ਼ਟੀਕਰਨ ਦੇ ਹੈਡਿੰਗ ਹੇਠ ੨੦ ਜੁਲਾਈ ਤੋਂ ੨੪ ਜੁਲਾਈ ੧੯੯੩ ਦੇ 'ਅਜੀਤ' ਵਿਚ ਜੋ ਵਿਚਾਰ ਪ੍ਰਗਟ ਕੀਤੇ ਉਨ੍ਹਾਂ ਦਾ ਕੁਝ ਹਿੱਸਾ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਇਸ ਲਈ ਦਿੱਤਾ ਜਾ ਰਿਹਾ ਹੈ ਤਾਂ ਕਿ ਤਖਤ ਸਾਹਿਬਾਨ ਦੀ ਮਾਣ-ਮਰਯਾਦਾ ਦੀ ਇਸ ਸਮੇਂ ਜੋ ਚਰਚਾ ਚੱਲ ਰਹੀ ਹੈ, ਇਨ੍ਹਾਂ ਵਾਕਿਆਤ ਨੂੰ ਅਤੇ ਹੋਰ ਸਮੂਹ ਤੱਥਾਂ ਨੂੰ ਮੁੱਖ ਰੱਖਦਿਆਂ ਨਿਰਪੱਖ ਵਿਦਵਾਨ ਸੱਜਣ ਕੋਈ ਰਾਏ ਬਣਾ ਸਕਣ, ਦਲੀਲ ਕਰਨ ਅਤੇ ਠੀਕ ਰਸਤਾ ਲੱਭਣ ਵਿਚ ਸਹਾਈ ਹੋ ਸਕਣ।

ਗਿਆਨੀ ਕਿਰਪਾਲ ਸਿੰਘ ਲਿਖਦੇ ਹਨ ਕਿ ਉਨ੍ਹਾਂ ਨੂੰ ਮੇਰੇ ਵੱਲੋਂ ਗਿਆਨੀ ਜ਼ੈਲ ਸਿੰਘ ਦੀ ਹੇਠ ਲਿਖੀ ਚਿੱਠੀ ਦਿੱਤੀ ਗਈ—

ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀਓ,
ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ
ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ

ਆਪ ਦੇ ਦਸਖਤਾਂ ਹੇਠਾਂ ਜਾਰੀ ਕੀਤੇ ਹੁਕਮਨਾਮੇ ਦੀ ਕਾਪੀ ਮੈਨੂੰ ਮਿਲ ਗਈ ਹੈ ਤੇ ਉਸ ਸਬੰਧੀ ਮੇਰੇ ਨਾਲ ਬਹੁਤ ਸਾਰੇ ਪੂਰਨ ਗੁਰਸਿੱਖਾਂ ਦੀ ਬਾਤਚੀਤ ਹੁੰਦੀ ਰਹੀ ਹੈ, ਜਿਨ੍ਹਾਂ ਵਿਚ ਤੁਹਾਡੇ ਖਾਸ ਨਿਕਟਵਰਤੀ ਵੀ ਸਨ। ਜਿਨ੍ਹਾਂ ਨੇ ਲੋੜੀਂਦੇ ਕਾਗਜ਼ ਅਤੇ ਹੋਰ ਪੂਰੀ ਵਾਕਫੀਅਤ ਲੈ ਕੇ ਤੁਹਾਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਹੋਵੇਗਾ।

ਫਿਰ ਵੀ ਮੈਂ ਇਸ ਪੱਤਰ ਰਾਹੀਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਜੋੜੇ ਪਾ ਕੇ ਨਹੀਂ ਗਿਆ। ਛਤਰੀ ਲਾ ਕੇ ਜਾਣਾ ਵੀ ਗਲਤ ਹੈ। ਮੇਰੇ ਸਟਾਫ ਵਿਚੋਂ ਇਕ ਸਰਕਾਰੀ ਮੁਲਾਜ਼ਮ ਸਿਖਾਵਤ ਖਾਂ ਨੇ ਛਤਰੀ ਖੋਲ੍ਹ ਕੇ, ਮੇਰੇ ਵੱਲ ਲਿਆਉਣੀ ਚਾਹੀ ਜੋ ਮੈਂ ਤੁਰੰਤ ਬੰਦ ਕਰਵਾ ਦਿੱਤੀ।

ਫੌਜ ਭੇਜਣ ਦਾ ਮਾਮਲਾ ਦੇਸ਼ ਦੇ ਸੰਵਿਧਾਨ ਅਤੇ ਕਾਨੂੰਨ ਨਾਲ ਸੰਬੰਧ ਰੱਖਦਾ ਹੈ ਜਿਸ ਦੀ ਆਪ ਨੂੰ ਵਾਕਫੀਅਤ ਹੈ ਪਰ ਮੇਰੇ ਮਨ ਦੀ ਭਾਵਨਾ ਦਾ ਦੁਖਦਾਈ ਪ੍ਰਗਟਾਵਾ ਮੇਰੀ ਉਹ ਤਕਰੀਰ ਹੈ ਜੋ ਮੈਂ ਰਾਸ਼ਟਰ ਦੇ ਨਾਮ ਸੰਦੇਸ਼ ਵਿਚ ੧੭ ਜੂਨ ੧੯੮੪ ਨੂੰ ਕੀਤੀ ਸੀ ਤੇ ਜਿਸ ਨੂੰ ਆਪ ਨੇ ਸੁਣ ਵੀ ਲਿਆ ਹੋਵੇਗਾ ਅਤੇ ਪੜ੍ਹ ਵੀ ਲਿਆ ਹੋਵੇਗਾ।

ਮੈਂ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਪਦੇਸ਼ ਮੁਤਾਬਿਕ ਹਰ ਧਾਰਮਕ ਅਸਥਾਨ ਦਾ ਪੂਰਾ ਸਤਿਕਾਰ ਕਰਦਾ ਹਾਂ ਅਤੇ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਜੋ ਸਰਬ ਉੱਚ ਧਾਰਮਿਕ ਅਸਥਾਨ ਹਨ, ਉਨ੍ਹਾਂ ਦਾ ਸਤਿਕਾਰ ਅਤੇ ਸ਼ਰਧਾ ਮੇਰੇ ਲਈ ਅਟੁੱਟ ਹੈ।

ਆਪ ਦਾ ਸ਼ੁਭਚਿੰਤਕ
ਜ਼ੈਲ ਸਿੰਘ

ਗਿਆਨੀ ਕਿਰਪਾਲ ਸਿੰਘ ਲਿਖਦੇ ਹਨ ਕਿ ਇਸ ਸਪੱਸ਼ਟੀਕਰਨ ਤੇ ਸਿੰਘ ਸਾਹਿਬਾਨ ਨੇ ਸੋਚ ਵਿਚਾਰ ਕੀਤੀ ਪਰ ਇਸ ਸੰਬੰਧੀ ਹੋਰ ਵਿਸ਼ੇਸ਼ ਜਾਣਕਾਰੀ ਮੰਗੀ ਜਿਸ ਕਰਕੇ ਅਗਲੇ ਦਿਨ ਭਾਵ ੨੬ ਸਤੰਬਰ ੧੯੮੪ ਨੂੰ ਸ. ਰਵੇਲ ਸਿੰਘ ਤੇ ਰਾਸ਼ਟਰਪਤੀ ਦੇ ਪੀ.ਏ. ਸ. ਕੁਲਵੰਤ ਸਿੰਘ ਕੁਝ ਜ਼ਰੂਰੀ ਕਾਗਜ਼ਾਤ ਤੇ ਤਸਵੀਰਾਂ ਲੈ ਕੇ ਹਾਜ਼ਰ ਹੋਏ। ਤਿੰਨਾਂ ਦੋਸ਼ਾਂ ਸਬੰਧੀ ਵਿਸਥਾਰ ਸਹਿਤ ਜਾਣਕਾਰੀ ਦਿੱਤੀ।

ਗਿਆਨੀ ਕਿਰਪਾਲ ਸਿੰਘ ਨੇ ਇਸ ਸਬੰਧ ਵਿਚ ੨੬ ਸਤੰਬਰ ਤੋਂ ਪਹਿਲਾਂ ਕੀਤੀ ਪੜਤਾਲ ਦਾ ਬੜੇ ਵਿਸਥਾਰ ਨਾਲ ਵੇਰਵਾ ਦਿੱਤਾ ਹੈ। ਏਅਰ ਮਾਰਸ਼ਲ ਅਰਜਨ ਸਿੰਘ,

# ਜਾਣੇ-ਅਣਜਾਣੇ ਸਫ਼ਰ

—ਸੁਪਨਦੀਪ ਸੰਧੂ

(ਕਿਸ਼ਤ ।)

## ਪਾਸਪੋਰਟ ਦਾ ਰੇੜਕਾ

ਜੀ. ਟੀ. ਰੋਡ ਉਤੇ ਟਰੱਕ ਅਤੇ ਬੱਸਾਂ ਪੂਰੀ ਤੇਜ਼ ਰਫ਼ਤਾਰ ਨਾਲ ਗੁਜ਼ਰ ਰਹੀਆਂ ਸਨ ਤੇ ਇੰਝ ਹੀ ਮੇਰਾ ਮਨ ਤੇਜ਼-ਤੇਜ਼ ਘੁੰਮੀ ਜਾ ਰਿਹਾ ਸੀ। ਰਾਤ ਦਾ ਲਗਪਗ ਇਕ ਵੱਜ ਚੁਕਾ ਸੀ। ਜੀ. ਟੀ. ਰੋਡ ਦੇ ਦੂਸਰੇ ਪਾਸੇ ਖੋਖੇ ਉਤੇ ਇਕ ਕਾਮੇਡੀ ਕੈਸਿਟ ਲੱਗੀ ਹੋਈ ਸੀ। ਜਿਸ ਕੈਸਿਟ ਵਿਚ ਕਾਮੇਡੀ ਕਲਾਕਾਰ ਜਸਵਿੰਦਰ ਭੱਲਾ ਕਹਿ ਰਿਹਾ ਸੀ, "ਅੱਜ ਕਲ੍ਹ ਕੋਈ ਕਲਾਕਾਰ ਨਹੀਂ ਹੈ, ਸਾਰੇ ਫਨਕਾਰ ਹਨ।"

ਦੂਸਰਾ ਕਹਿੰਦਾ, "ਕਿਵੇਂ?" "ਆਪਣੇ ਗਰੁਪਾਂ ਵਿਚ ਸਾਜੀ ਬਣਾ ਕੇ ਅੱਠ-ਅੱਠ ਲੱਖ ਰੁਪੈ ਲੈਂਦੇ ਹਨ ਤੇ ਇਸ ਤਰਫੋਂ ਉਨ੍ਹਾਂ ਨਾਲ 'ਫਨ' ਕਰਦੇ ਹਨ ਤੇ ਫਿਰ ਵੱਡੀਆਂ ਮਹਿੰਗੀਆਂ ਕਾਰਾਂ ਖਰੀਦਦੇ ਹਨ। ਇੰਜ ਉਹ ਫਨਕਾਰ ਬਣ ਗਏ ਜਿਨ੍ਹਾਂ ਨੂੰ ਅੱਜ ਕਲ੍ਹ ਪ੍ਰਮੋਟਰ ਵੀ ਕਿਹਾ ਜਾਂਦਾ ਹੈ।"

ਮੈਂ ਉਸ ਦੀਆਂ ਇਨ੍ਹਾਂ ਗੱਲਾਂ ਉਤੇ ਮਨ ਹੀ ਮਨ ਹੱਸਿਆ ਤੇ ਇਹ ਵੀ ਸੋਚਣ ਲਗਾ ਕਿ ਉਹ ਇਹ ਗੱਲਾਂ ਕਿਸ ਢੁਕਵੇਂ ਮੌਕੇ 'ਤੇ ਕਰ ਰਿਹਾ ਸੀ।

ਸੋਚਾਂ ਵਿਚ ਡੁਬਿਆ ਹੀ ਮੈਂ ਸਵੇਰੇ ਪੰਜ ਵਜੇ ਜਲੰਧਰ ਪਹੁੰਚ ਗਿਆ। ਘਰ ਪਹੁੰਚਕੇ ਮੈਂ ਮੰਮੀ ਨੂੰ ਦਸਿਆ ਕਿ ਮੇਰਾ ਵੀਜ਼ਾ ਨਹੀਂ ਲਗਿਆ। ਮੰਮੀ ਹੋਰ ਬਹੁਤ ਕੁਝ ਪੁਛਣਾ ਚਾਹ ਰਹੀ ਸੀ, ਪਰ ਮੇਰਾ ਗੱਲਾਂ ਕਰਨ ਨੂੰ ਜੀ ਨਹੀਂ ਸੀ ਕਰਦਾ। ਉਦਾਸੀ ਅਤੇ ਥਕਾਵਟ ਨਾਲ ਟੁੱਟਾ ਹੋਇਆ ਸਾਂ। ਮੈਂ ਆਪਣੇ ਕਮਰੇ ਵਿਚ ਜਾ ਕੇ ਸੌਂ ਗਿਆ। ਗਿਆਰਾਂ ਵਜੇ ਮੈਂ ਜਾਗਿਆ। ਰਾਜੂ ਦਾ ਫੋਨ ਆਇਆ। ਉਸ ਨੇ ਮੈਨੂੰ ਫੋਨ 'ਤੇ ਹੌਂਸਲਾ ਦਿਤਾ। ਮੈਂ ਨਹਾ ਧੋ ਕੇ ਉਸ ਦੀ ਦੁਕਾਨ ਤੇ ਗਿਆ। ਉਸ ਨੂੰ ਸਾਰੀ ਹੋਈ ਬੀਤੀ ਸੁਣਾਈ। ਗੱਲਾਂਬਾਤਾਂ ਕਰਕ ਥੋੜ੍ਹਾ ਮਨ ਹੌਲਾ ਹੋਇਆ।

ਦੁਪਹਿਰੇ ਜਦੋਂ ਮੈਂ ਘਰ ਆਇਆ ਤਾਂ ਮੇਰੀ ਮਾਸੀ ਦਾ ਮੁੰਡਾ ਮਨਦੀਪ ਆਇਆ ਹੋਇਆ ਸੀ। ਮੈਨੂੰ ਖੁਸ਼ੀ ਹੋਈ ਕਿ ਉਸ ਨਾਲ ਗੱਲਾਂਬਾਤਾਂ ਕਰਕੇ ਮੇਰਾ ਮਨ ਹੋਰ ਪਾਸੇ ਪਵੇਗਾ, ਪਰ ਉਸਨੂੰ ਤਾਂ ਬਹੁਤ ਤੇਜ਼ ਬੁਖਾਰ ਸੀ। ਥੋੜ੍ਹੀ ਦੇਰ ਬਾਅਦ ਉਹ ਉਲਟੀਆਂ ਵੀ ਕਰਨ ਲੱਗਾ। ਮੈਂ ਉਸਨੂੰ ਦਵਾਈ ਦਿਵਾ ਕੇ ਸੁਆ ਦਿਤਾ। ਸ਼ਾਮ ਤਕ ਜਦ ਉਸਨੂੰ ਕੋਈ ਫਰਕ ਨਾ ਪਿਆ ਤਾਂ ਮੈਂ ਉਸਨੂੰ ਡਾਕਟਰ ਕੋਲ ਲੈ ਗਿਆ। ਉਸ ਨੇ ਮਨਦੀਪ ਨੂੰ ਲਿਟਾ ਕੇ ਗੁਲੂਕੋਜ਼ ਲਾ ਦਿਤਾ। ਡਾਕਟਰ ਬੜਾ ਗਾਲੜੀ ਅਤੇ ਦਿਲਚਸਪ ਆਦਮੀ ਸੀ। ਉਹ ਮੈਨੂੰ ਗੱਲਾਂ ਸੁਣਾ ਰਿਹਾ ਸੀ ਤੇ ਮੈਂ ਮਨ ਨੂੰ ਹੋਰ ਪਾਸੇ ਪਾਉਣ ਲਈ ਉਸ ਨਾਲ ਗੱਲਾਂ ਵਿਚ ਰੁਝ ਗਿਆ। ਕੁਝ ਦੇਰ ਬਾਅਦ ਮੰਮੀ ਅਤੇ ਡੈਡੀ ਉਥੇ ਆ ਗਏ। ਮੈਂ ਸੋਚਿਆ ਕਿ ਸਾਨੂੰ ਆਇਆਂ ਨੂੰ ਕਾਫੀ ਚਿਰ ਹੋ ਗਈ ਹੈ, ਇਸ ਲਈ ਸਾਡਾ ਪਤਾ ਕਰਨ ਆਏ ਹਨ। ਕੁਝ ਦੇਰ ਬਾਅਦ ਜਦੋਂ ਮਨਦੀਪ ਵਿਹਲਾ ਹੋਇਆ ਤਾਂ ਅਸੀਂ ਘਰ ਜਾਣ ਨੂੰ ਤਿਆਰ ਹੋਏ। ਮੰਮੀ ਨੇ ਮੈਨੂੰ ਆਖਿਆ, "ਮਨਦੀਪ ਨੂੰ ਤੇਰੇ ਡੈਡੀ ਲੈ ਜਾਂਦੇ ਹਨ, ਤੂੰ ਮੇਰੇ ਨਾਲ ਚੱਲੀਂ।"

ਮੈਂ ਮੋਟਰਸਾਈਕਲ ਸਟਾਰਟ ਕੀਤੀ। ਥੋੜ੍ਹਾ ਅੱਗੇ ਜਾ ਕੇ ਮੰਮੀ ਮੈਨੂੰ ਕਹਿਣ ਲੱਗੀ, "ਮੇਰੀ ਗੱਲ ਧਿਆਨ ਨਾਲ ਸੁਣ।"

ਮੇਰੇ ਕੰਨ ਖੜ੍ਹੇ ਹੋ ਗਏ। ਮੈਂ ਸੋਚਿਆ ਕੋਈ ਨਾ ਕੋਈ ਗਲ ਜ਼ਰੂਰ ਹੈ। ਮੰਮੀ ਕਹਿਣ ਲੱਗੀ, "ਰਾਜੂ ਦਾ ਫੋਨ ਆਇਆ ਸੀ...ਕਹਿੰਦਾ ਸੀ ਤੇਰੇ ਪ੍ਰਮੋਟਰ ਦਾ ਫੋਨ ਆਇਆ ਸੀ ਤੇ ਉਸ ਦਸਿਆ ਸੀ ਕਿ ਤੇਰਾ ਅਮਰੀਕਾ ਦਾ ਵੀਜ਼ਾ ਲੱਗ ਗਿਆ ਹੈ। ਇਸ ਕਰਕੇ ਉਸ ਨੇ ਤੇਰਾ ਪਾਸਪੋਰਟ ਵਾਪਸ ਨਹੀਂ ਸੀ ਕੀਤਾ।"

ਮੈਂ ਖੁਸ਼ੀ ਨਾਲ ਝੂਮ ਉਠਿਆ। ਮੈਂ ਮੰਮੀ ਨੂੰ ਘਰ ਉਤਾਰ ਕੇ ਛੇਤੀ ਰਾਜੂ ਕੋਲ ਪਹੁੰਚਣਾ ਚਾਹੁੰਦਾ ਸਾਂ। ਪਰ ਮੰਮੀ ਮੈਨੂੰ ਸਿਖਿਆ ਦੇ ਰਹੀ ਸੀ, "ਹੁਣ ਪਹਿਲਾਂ ਵਾਂਗ ਗੁਸੇ ਨਾ ਹੋਈਂ ਤੇ ਪਿਆਰ ਨਾਲ ਉਸ ਕੋਲੋਂ ਆਪਣਾ ਪਾਸਪੋਰਟ ਕਢਵਾ।"

ਮੈਂ ਰਾਜੂ ਕੋਲ ਪੁਜਾ ਅਤੇ ਉਸ ਨੂੰ ਸਾਰੀ ਗੱਲ ਖੁਲ੍ਹਕੇ ਦੱਸਣ ਲਈ ਆਖਿਆ। ਰਾਜੂ ਮੈਨੂੰ ਮੁਬਾਰਕ ਵੀ ਦੇ ਰਿਹਾ ਸੀ ਤੇ ਮੰਮੀ ਨੂੰ ਦੱਸੀ ਗੱਲ ਆਪਣੇ ਸ਼ਬਦਾਂ ਵਿਚ ਕਹਿ ਰਿਹਾ ਸੀ, "ਉਹ ਆਖਦਾ ਸੀ ਵੀਜ਼ਾ ਤਾਂ ਮੈਂ ਉਸ ਦਾ ਲਗਵਾ ਦਿਤਾ ਹੈ, ਪਰ ਹੁਣ ਮੈਂ ਉਸ ਨੂੰ ਨਾਲ ਨਹੀਂ ਖੜਾਂਗਾ ਕਿਉਂਕਿ ਇਸ ਨੇ ਮੇਰੀ ਬੇਇਜ਼ਤੀ ਕੀਤੀ ਹੈ,

ਨਾਲੇ ਪਹਿਲੇ ੧੮੦੦ ਰੁਪਏ ਤੋਂ ਬਿਨਾਂ ਵੀਜ਼ੇ ਦੀ ਫ਼ੀਸ ਦੇ ਹੋਰ ਵੀ ੨੧੦੦ ਰੁਪਏ ਇਸ ਤੋਂ ਲੈਣੇ ਹਨ।'' ਫਿਰ ਰਾਜੂ ਮੈਨੂੰ ਸਮਝਾਣ ਲੱਗਾ ਕਿ ਤੂੰ ਉਸ ਦੀ ਬੇਇਜ਼ਤੀ ਕਾਹਨੂੰ ਕਰਨੀ ਸੀ ?

ਮੈਂ ਰਾਜੂ ਨੂੰ ਸਾਰੀ ਹੋਈ ਬੀਤੀ ਖੋਲ੍ਹ ਕੇ ਸੁਣਾਈ ਤੇ ਦਸਿਆ ਕਿ ਅਸਲ ਗੱਲ ਤਾਂ ਇਹ ਹੈ ਕਿ ਉਹ ਨਹੀਂ ਸੀ ਚਾਹੁੰਦਾ ਕਿ ਮੇਰਾ ਵੀਜ਼ਾ ਲੱਗੇ। ਇਸੇ ਲਈ ਉਹ ਪਹਿਲਾਂ ਵੀ ਆਨੇ-ਬਹਾਨੇ ਮੇਰੇ ਨਾਲ ਲੜਨਾ ਚਾਹੁੰਦਾ ਸੀ ਤੇ ਉਸ ਨੂੰ ਮੇਰੇ ਵਾਂਗ ਸ਼ਾਇਦ ਆਸ ਵੀ ਨਹੀਂ ਸੀ ਕਿ ਮੇਰਾ ਵੀਜ਼ਾ ਲੱਗ ਹੀ ਜਾਵੇਗਾ ਤੇ ਹੁਣ ਉਸ ਦੇ ਕਲੇਜੇ ਨੂੰ ਹੌਲ ਪੈਂਦੇ ਹਨ ਕਿ—ਹੈਂ'ਅ !, ਇਸ ਦਾ ਵੀ ਵੀਜ਼ਾ ਲੱਗ ਗਿਆ। ਇਸ ਕਰਕੇ ਮੇਰਾ ਪਾਸਪੋਰਟ ਦੇਣ ਨੂੰ ਉਸ ਦਾ ਦਿਲ ਨਹੀਂ ਕਰਦਾ।

ਮਰੀ ਸੁਣ ਕੇ ਵੀ ਰਾਜੂ ਮੇਰੀ ਮੰਮੀ ਵਾਂਗ ਮੇਰਾ ਹੀ ਕਸੂਰ ਕੱਢਦਾ ਪਿਆ ਸੀ ਤੇ ਕਸੂਰ ਇਹੋ ਸੀ ਕਿ ਮੈਂ ਉਸ ਦਾ 'ਹੁਕਮ' ਗੁਲਾਮਾਂ ਵਾਂਗ ਕਿਉਂ ਨਹੀਂ ਮੰਨੀ ਗਿਆ। ਮੇਰਾ ਕਸੂਰ ਤਾਂ ਸ਼ਾਇਦ ਇਹੋ ਸੀ ਕਿ ਮੈਂ ਉਸ ਤੋਂ ਪਹਿਲਾਂ ਵਾਲੀ ਇੱਜ਼ਤ ਮੰਗਦਾ ਸਾਂ ਤੇ ਦੂਸਰਾ ਮੈਂ ਉਸਦੇ ਆਖਣ ਉਤੇ ਉਸ ਦੇ ਸਹਾਰੇ 'ਤੇ ਰਹਿ ਕੇ ਦਿੱਲੀ ਚਲਾ ਗਿਆ ਸਾਂ ਤੇ ਪੈਸੇ ਘੱਟ ਲੈ ਕੇ ਗਿਆ ਸਾਂ।

ਫਿਰ ਰਾਜੂ ਨੇ ਮੈਨੂੰ ਕਿਹਾ, ''ਤੈਨੂੰ ਉਸ ਦਾ ਫੋਨ ਤੇ ਧੰਨਵਾਦ ਕਰਨਾ ਚਾਹੀਦਾ ਹੈ।''

ਮੈਂ ਧੰਨਵਾਦ ਕਰਨ ਵਾਸਤੇ ਉਸ ਰਾਤ ਉਸ ਨੂੰ ਦਿੱਲੀ ਹੋਟਲ ਵਿਚ ਫੋਨ ਕੀਤਾ। ਉਸ ਨੇ ਫੋਨ ਚੁਕਿਆ। ਮੈਂ ਉਸਦਾ ਵੀਜ਼ਾ ਲਗਵਾਉਣ ਲਈ ਧੰਨਵਾਦ ਕੀਤਾ। ਉਸ ਨੇ ਫੋਨ ਤੇ ਮੇਰੇ ਨਾਲ ਗਿਲਾ ਕੀਤਾ ਕਿ ਤੂੰ ਦਿੱਲੀ ਮੇਰੇ ਨਾਲ ਚੰਗਾ ਸਲੂਕ ਨਹੀਂ ਕੀਤਾਂ। ਮੈਂ ਵੀ ਉਸ ਨਾਲ ਉਸੇ ਤਰ੍ਹਾਂ ਦੇ ਰੋਸੇ ਵਿਚ ਕਿਹਾ ਕਿ ਭਾ ਜੀ ਤੁਸੀਂ ਵੀ ਮੇਰੇ ਨਾਲ ਕੋਈ ਚੰਗਾ ਸਲੂਕ ਨਹੀਂ ਕੀਤਾ। ਤੁਸੀਂ ਮੈਨੂੰ ਆਪਣੇ ਛੋਟੇ ਭਰਾ ਵਾਂਗ ਕਹਿੰਦੇ ਸੀ ਤੇ ਤੁਸੀਂ ਦਿੱਲੀ ਜਾ ਕੇ ਆਪਣਾ ਵਤੀਰਾ ਬਿਲਕੁਲ ਹੀ ਬਦਲ ਲਿਆ।

ਫਿਰ ਮੈਂ ਉਸ ਨੂੰ ਆਪਣੇ ਪਾਸਪੋਰਟ ਬਾਰੇ ਪੁਛਿਆ ਤਾਂ ਉਸ ਕਿਹਾ ਕਿ ''ਅੰਬੈਸੀ ਤੋਂ ਅਜੇ ਪਾਸਪੋਰਟ ਵਾਪਸ ਨਹੀਂ ਮਿਲੇ। ਉਨ੍ਹਾਂ ਨੇ ਕੁਝ ਪੇਪਰ ਮੰਗਵਾਏ ਹਨ। ਕਲ੍ਹ ਤਕ ਪੇਪਰ ਅੰਬੈਸੀ ਵਿਚ ਦੇਕੇ ਅਤੇ ਫਿਰ ਪਾਸਪੋਰਟ ਲੈ ਕੇ ਮੈਂ ਦੋ ਦਿਨਾਂ ਤਕ ਜਲੰਧਰ ਆ ਜਾਵਾਂਗਾ।'' ਮੈਨੂੰ ਨਾਲ ਲੈ ਕੇ ਜਾਣ ਬਾਰੇ ਉਸ ਕੋਈ ਗੱਲ ਨਾ ਕੀਤੀ।

ਦੋ ਦਿਨ ਦੀ ਉਡੀਕ ਤੋਂ ਬਾਅਦ ਜਦ ਉਹ ਜਲੰਧਰ ਆਇਆ ਤਾਂ ਉਸ ਨੇ ਫਿਰ ਉਹੀ ਗੱਲ ਦੁਹਰਾਈ ਕਿ ਅਜੇ ਤਕ ਉਹ ਜ਼ਰੂਰੀ ਪੇਪਰ ਅਮਰੀਕਾ ਤੋਂ ਨਹੀਂ ਆਏ ਜਿਹੜੇ ਅੰਬੈਸੀ ਵਾਲਿਆਂ ਨੇ ਮੰਗਵਾਏ ਸਨ। ''ਬੱਸ ੪-੫ ਦਿਨਾਂ ਤਕ ਪੇਪਰ ਦੇ ਕੇ ਅਤੇ ਪਾਸਪੋਰਟ ਲੈ ਕੇ ਮੇਰਾ ਭਰਾ ਬਲਜੀਤ ਆ ਜਾਵੇਗਾ।'' ਉਸ ਦੀਆਂ ਗੱਲਾਂ ਤੋਂ ਝੂਠ ਸਾਫ ਝਲਕ ਰਿਹਾ ਸੀ, ਕਿਉਂਕਿ ਇੰਨਾ ਚਿਰ ਅੰਬੈਸੀ ਪਾਸਪੋਰਟ ਆਪਣੇ ਕੋਲ ਨਹੀਂ ਰੱਖਦੀ। ਪਰ ਮੈਂ ਫਿਰ ਵੀ ਉਸ ਦੇ ਭਰਾ ਬਲਜੀਤ ਦੇ ਆਉਣ ਤਕ ਸਬਰ ਕਰਨਾ ਠੀਕ ਸਮਝਿਆ। ਹੋਰ ਮੈਂ ਕਰ ਵੀ ਕੀ ਸਕਦਾ ਸੀ ? ਮੈਨੂੰ ਡਰ ਇਹ ਵੀ ਸੀ ਕਿ ਉਹ ਮੇਰੇ ਵੀਜ਼ਾ ਲੱਗੇ ਵਾਲੇ ਪਾਸਪੋਰਟ ਤੇ ਕਿਸੇ ਹੋਰ ਆਦਮੀ ਨੂੰ ਨਾ ਚੜ੍ਹਾ ਦੇਵੇ। ਪਰ ਮਨ ਵਿਚ ਇਹ ਵੀ ਖਿਆਲ ਆਉਂਦਾ ਸੀ ਕਿ ਨਹੀਂ ਇਸ ਤਰ੍ਹਾਂ ਨਹੀਂ ਹੋ ਸਕਦਾ, ਵੀਜ਼ੇ ਦੇ ਉਪਰ ਤਾਂ ਮੇਰੀ ਫੋਟੋ ਲਗੀ ਹੋਈ ਹੈ।

ਅਗਲੇ ਦਿਨ ਉਹ ਰਾਜੂ ਨੂੰ ਮੇਰੇ ਲਈ ਇਹ ਸੁਨੇਹਾ ਦੇ ਕੇ ਚਲਾ ਗਿਆ ਕਿ ''ਸੁਪਨ ਨੂੰ ਕਹੀਂ ਉਹ ਮੇਰੇ ਵੀਜ਼ੇ ਦੀ ਫੀਸ ਦੇ ੨੧੦੦ ਰੁਪਏ ਜੋ ਮੈਂ ਵੀਜ਼ਾ ਲੱਗਣ ਤੋਂ ਬਾਅਦ ਜਮ੍ਹਾਂ ਕਰਵਾਏ ਸਨ ਉਹ ਦੇ ਜਾਵੇ।'' ਮੈਂ ਰਾਜੂ ਨੂੰ ਕਿਹਾ, ''ਜਦ ਉਹ ਮੇਰਾ ਪਾਸਪੋਰਟ ਦੇ ਦੇਵੇਗਾ, ਫਿਰ ਮੈਂ ਉਸ ਦੇ ਪੈਸੇ ਵੀ ਦੇ ਦੇਵਾਂਗਾ।''

ਰਾਜੂ ਮੇਰੀ ਇਸ ਗੱਲ ਨਾਲ ਸਹਿਮਤ ਹੋਇਆ। ਰਾਜੂ ਨੇ ਉਸ ਨੂੰ ਇਹ ਉੱਤਰ ਦਸਿਆ ਤਾਂ ਉਹ ਇਕਦਮ ਆਗ-ਬਬੂਲਾ ਹੋ ਕੇ ਰਾਜੂ ਨੂੰ ਕਹਿਣ ਲਗਾ, ''ਜੇ ਉਹ ਇਸ ਤਰ੍ਹਾਂ ਕਰਦਾ ਹੈ ਤਾਂ ਮੈਂ ਉਸ ਦਾ ਪਾਸਪੋਰਟ ਨਹੀਂ ਦੇਵਾਂਗਾ। ਉਹ ਮੇਰੇ ਪੈਸੇ ਮੈਨੂੰ ਹੀ ਨਹੀਂ ਦੇ ਰਿਹਾ।''

ਰਾਜੂ ਕਹਿਣ ਲਗਾ, ''ਭਾ ਜੀ ਨਹੀਂ, ਇਹ ਸਿਰਫ ਤੁਹਾਡੀ ਗਲਤ-ਫਹਿਮੀ ਹੈ, ਉਸ ਨੇ ਤਾਂ ਸਿਰਫ ਇਹੋ ਹੀ ਕਿਹਾ ਸੀ ਕਿ ਪਾਸਪੋਰਟ ਮਿਲਣ ਤੇ ਮੈਂ ਪੈਸੇ ਦੇ ਦਿਆਂਗਾ।

ਪਰ ਉਹ ਤਾਂ ਰਾਜੂ ਦੀ ਇਕ ਵੀ ਗੱਲ ਸੁਨਣ ਨੂੰ ਤਿਆਰ ਨਹੀਂ ਸੀ। ਉਹ ਸਿਰਫ ਪੈਸੇ ਲੈਣ ਦੀ ਜ਼ਿੱਦ ਤੇ ਅੜਿਆ ਹੋਇਆ ਸੀ।

ਰਾਜੂ ਨੇ ਮੈਨੂੰ ਕਿਹਾ ਕਿ ''ਤੂੰ ਉਸ ਨੂੰ ੨੧੦੦ ਰੁਪਏ ਦੇ ਦੇ, ਕਿਉਂਕਿ ਹੁਣ ਆਪਾਂ ਨੇ ਝੁਕ ਕੇ ਹੀ ਕੰਮ

ਕਢਵਾਉਣਾ ਹੈ।" ਮੈਂ ਰਾਜੂ ਨੂੰ ੨੧੦੦ ਰੁਪਏ ਦੇ ਦਿਤੇ, ਪਰ ਫੇਰ ਉਸਨੇ ਪਾਸਪੋਰਟ ਦੇਣ ਦੀ ਕੋਈ ਗੱਲ ਨਾ ਕੀਤੀ।

## ਅਮਰੀਕਾ ਨਹੀਂ ਤਾਂ ਇੰਗਲੈਂਡ ਹੀ ਸਹੀ

ਇਕ ਦਿਨ ਮੈਨੂੰ ਪਰਮੋਟਰ ਦਾ ਫੋਨ ਆਇਆ, "ਤੂੰ ਜੇ ਮੈਨੂੰ ੪੦ ਹਜ਼ਾਰ ਰੁਪਿਆ ਟਿਕਟ ਦੇ ਖਰਚੇ ਦਾ ਦੇ ਦੇਵੇਂ ਤਾਂ ਆਪਾਂ ਇਕ ਹਫਤੇ ਦੇ ਅੰਦਰ-ਅੰਦਰ ਅਮਰੀਕਾ ਚਲੇ ਜਾਵਾਂਗੇ।"

ਪਰ ਹੁਣ ਉਸ ਨਾਲ ਅਮਰੀਕਾ ਤੱਕ ਦਾ ਸਾਥ ਕਰਨਾ ਮੇਰੇ ਲਈ ਮੁਸ਼ਕਿਲ ਸੀ, ਕਿਉਂਕਿ ਮੈਂ ਉਸ ਦੇ ਦਿੱਲੀ ਤੱਕ ਦੇ ਸਾਥ ਦੇ ਰੰਗ ਵੇਖ ਚੁੱਕਾ ਸਾਂ। ਕਦੀ ਕਦੀ ਮਨ ਲੋਚਦਾ ਵੀ। ਪਰ ਹੁਣ ਘਰਦਿਆਂ ਦਾ ਵਿਚਾਰ ਵੀ ਮੈਨੂੰ ਉਸ ਦੇ ਨਾਲ ਭੇਜਣ ਦੇ ਵਿਰੁੱਧ ਸੀ। ਮੇਰੇ ਡੈਡੀ ਕਹਿਣ ਲੱਗੇ, "੬੦-੭੦ ਹਜ਼ਾਰ ਰੁਪਏ ਖਰਚੇਂਗਾ, ਸਿਰਫ਼ ੧੫-੨੦ ਦਿਨਾਂ ਲਈ। ਉਹ ਵੀ ਉਸ ਨਾਲ ਬੱਝਕੇ ਰਹੇਂਗਾ। ਜੇ ਉਸ ਨੇ ਬਾਹਰ ਵੀ ਤੇਰੇ ਨਾਲ ਦਿੱਲੀ ਵਰਗਾ ਹੀ ਸਲੂਕ ਕੀਤਾ ਤਾਂ ਤੇਰੇ ਨਾਲ ਅਸੀਂ ਵੀ ਪਰੇਸ਼ਾਨ ਹੋਵਾਂਗੇ। ਅਜਿਹੀ ਪਰੇਸ਼ਾਨੀ ਸਹੇੜਨ ਦਾ ਕੀ ਫ਼ਾਇਦਾ?"

ਮੇਰਾ ਮਨ ਵੀ ਬਦਲ ਚੁੱਕਾ ਸੀ। ਹੁਣ ਤਾਂ ਮੇਰੇ ਮਨ ਵਿਚ ਸੀ ਕਿ ਕਿਵੇਂ ਨਾ ਕਿਵੇਂ ਉਸ ਕੋਲੋਂ ਆਪਣਾ ਪਾਸਪੋਰਟ ਵਾਪਸ ਲਵਾਂ। ਪਰ ਉਹ ਪਾਸਪੋਰਟ ਦੇਣ ਦੀ ਥਾਂ ਟਾਲ-ਮਟੋਲ ਕਰੀ ਜਾ ਰਿਹਾ ਸੀ। ਡੈਡੀ ਨੂੰ ਵੀ ਉਸ ਦੇ ਇਸ ਵਿਹਾਰ ਉਤੇ ਬਹੁਤ ਗੁੱਸਾ ਆਇਆ। ਪਰ ਉਨ੍ਹਾਂ ਸੋਚਿਆ ਕਿ ਇਕ ਵਾਰ ਉਸ ਨੂੰ ਮਿਲ ਕੇ ਉਸ ਦਾ ਮਨ ਜਾਣ ਲੈਣਾ ਚਾਹੀਦਾ ਹੈ। ਇਸੇ ਲਈ ਇਕ ਦਿਨ ਅਸੀਂ ਉਸ ਦੇ ਘਰ ਜਾਣ ਦੀ ਸਲਾਹ ਬਣਾਈ। ਮੈਂ, ਰਾਜੂ, ਡੈਡੀ ਅਤੇ ਦੂਰਦਰਸ਼ਨ ਦਾ ਕਲਾਕਾਰ ਡੇਢ ਘੰਟੇ ਦੀ ਜਦੋਜਹਿਦ ਪਿਛੋਂ ਉਸ ਦਾ ਪਿੰਡ ਲੱਭ ਕੇ ਉਸ ਦੇ ਘਰ ਪਹੁੰਚੇ। ਉਹ ਘਰ ਹੀ ਸੀ। ਸਰਪੰਚੀ ਦੀਆਂ ਚੋਣਾਂ ਹੋਣ ਕਰਕੇ ਉਹ ਆਪਣੇ ਹਮਾਇਤੀ ਧੜੇ ਨਾਲ ਵੋਟਾਂ ਆਖਣ ਗਿਆ ਹੋਇਆ ਸੀ। ਘਰ ਵਿਚ ਉਸ ਦਾ ਪਿਤਾ ਸੀ। ਉਹ ਸਾਨੂੰ ਬਹੁਤ ਇੱਜ਼ਤ ਮਾਣ ਨਾਲ ਮਿਲਿਆ ਤੇ ਉਸ ਨੇ ਆਪਣੇ ਨੌਕਰ ਨੂੰ ਭੇਜਿਆ ਕਿ ਉਹ ਉਸ ਨੂੰ ਵੋਟਾਂ ਵਾਲੀ ਢਾਣੀ ਵਿਚੋਂ ਬੁਲਾ ਲਿਆਵੇ। ਲਗਭਗ ਘੰਟੇ ਦੀ ਉਡੀਕ ਪਿਛੋਂ ਜਦੋਂ ਉਹ ਘਰ ਆਇਆ ਤਾਂ ਡੈਡੀ ਨੂੰ ਵੇਖ ਕੇ ਬੜੇ ਪਿਆਰ ਸਤਿਕਾਰ ਨਾਲ ਉਨ੍ਹਾਂ ਦੇ ਗੋਡਿਆਂ ਨੂੰ ਹੱਥ ਲਾ ਕੇ ਮਿਲਿਆ। ਮੈਂ ਸੋਚ ਰਿਹਾ ਸਾਂ ਕਿ ਉਹ ਸ਼ਾਇਦ ਅੰਦਰੋ-ਅੰਦਰ ਸ਼ਰਮਿੰਦਾ ਹੋਵੇਗਾ ਤੇ ਹੁਣ ਡੈਡੀ ਨੂੰ ਘਰ ਆਇਆ ਵੇਖ ਕੇ ਉਨ੍ਹਾਂ ਦੀ ਸ਼ਰਮ ਮੰਨ ਕੇ ਪਾਸਪੋਰਟ ਵਾਪਸ ਦੇ ਦੇਵੇਗਾ।

ਡੈਡੀ ਨੇ ਉਸ ਨੂੰ ਆਖਿਆ, "ਕੀ ਗੱਲ ਹੋ ਗਈ ਬਈ ਤੁਹਾਡੇ ਦੋਵਾਂ ਭਰਾਵਾਂ ਵਿਚ? ਕੋਈ ਮਿਸਅੰਡਰਸਟੈਂਡਿੰਗ ਹੋ ਗਈ ਜਾਪਦੀ ਹੈ। ਉਂਝ ਤਾਂ ਮੈਂ ਇਸ ਨੂੰ ਪਿਛਲੇ ਸਮੇਂ ਵਿਚ ਆਪਣਾ ਵਕਤ ਬਰਬਾਦ ਕਰਨ ਤੋਂ ਵਰਜਦਾ ਹੀ ਰਿਹਾ ਹਾਂ, ਪਰ ਹੁਣ ਜੇ ਤੁਹਾਡੀ ਆਪਸ ਵਿਚ ਬਾਹਰ ਜਾਣ ਦੀ ਸਲਾਹ ਬਣ ਹੀ ਗਈ ਸੀ ਤਾਂ ਮੈਂ ਇਸ ਨੂੰ ਤੇਰੇ ਨਾਲ ਦਿੱਲੀ ਜਾਣ ਦੀ ਛੋਟ ਦੇ ਦਿੱਤੀ ਸੀ। ਉਂਝ ਨਾ ਹੀ ਮੇਰਾ ਇਸ ਨੂੰ ਅਜੇ ਕੋਈ ਬਾਹਰ ਭੇਜਣ ਦਾ ਇਰਾਦਾ ਹੈ, ਜਿੰਨਾ ਚਿਰ ਪੜ੍ਹਾਈ ਮੁਕੰਮਲ ਨਹੀਂ ਹੁੰਦੀ। ਇਸ ਨੇ ਬਾਹਰ ਜਾ ਕੇ ਕਰਨਾ ਵੀ ਕੀ ਹੈ?"

"ਲੈ ਬਾਹਰ ਕਿਉਂ ਨਹੀਂ ਜਾਣਾ।" ਉਸ ਨੇ ਡੈਡੀ ਦੀ ਗੱਲ ਵਿਚੋਂ ਹੀ ਟੋਕ ਕੇ ਆਖਿਆ, "ਕੱਲ੍ਹ ਮੇਰੇ ਤੋਂ ਛੋਟਾ ਪਾਸਪੋਰਟ ਲੈ ਆਵੇਗਾ। ਇਹ ਆਪਣੀ ਤਿਆਰੀ ਸ਼ੁਰੂ ਕਰੇ।'

ਮੈਂ ਸੋਚ ਰਿਹਾ ਸਾਂ ਕਿ ਉਹ ਕਿੰਨੀ ਸਫ਼ਾਈ ਨਾਲ ਪਾਸਪੋਰਟ ਆਪਣੇ ਕੋਲ ਨਾ ਹੋਣ ਬਾਰੇ ਸੂਚਨਾ ਦੇ ਗਿਆ ਸੀ।

"ਨਹੀਂ ਮੈਂ ਹੁਣ ਇਸ ਨੂੰ ਬਾਹਰ ਭੇਜਣਾ ਹੀ ਨਹੀਂ। ਤੂੰ ਇਸ ਦਾ ਪਾਸਪੋਰਟ ਇਸ ਨੂੰ ਵਾਪਸ ਕਰ ਦੇ ਅਤੇ ਦੋਵੇਂ ਭਰਾ ਮਨ ਵਿਚੋਂ ਆਪਣੀ ਨਰਾਜ਼ਗੀ ਦੂਰ ਕਰ ਦਿਓ।"

"ਨਹੀਂ, ਨਹੀਂ, ਨਰਾਜ਼ਗੀ ਕਿਸ ਦੀ, ਇਹ ਤਾਂ ਮੇਰਾ ਛੋਟਾ ਭਰਾ ਹੈ ਤੇ ਮੈਂ ਇਸ ਨੂੰ ਨਾਲ ਲੈ ਕੇ ਜਾਵਾਂਗਾ।"

ਉਸ ਨੇ ਅਗਲੇ-ਅਗਲੇਰੇ ਦਿਨ ਪਾਸਪੋਰਟ ਵਾਪਸ ਕਰ ਦੇਣ ਦਾ ਵੀ ਭਰੋਸਾ ਦਿੱਤਾ ਅਤੇ ਇਸ ਗੱਲ ਲਈ ਵੀ ਜ਼ੋਰ ਦਿੱਤਾ ਕਿ ਮੈਂ ਬਾਹਰ ਜ਼ਰੂਰ ਜਾਵਾਂ। ਤੀਸਰੇ ਦਿਨ ਮੈਂ ਜਦ ਉਸ ਦੇ ਘਰ ਫੋਨ ਕੀਤਾ ਤਾਂ ਪਤਾ ਲੱਗਾ ਕਿ ਉਹ ਦਿੱਲੀ ਗਿਆ ਹੋਇਆ ਸੀ।

ਅਮਰੀਕਾ ਨਾ ਜਾਣ ਦਾ ਮਨ ਤਾਂ ਮੈਂ ਬਣਾ ਹੀ ਚੁੱਕਾ ਸਾਂ. ਪਰ ਮੇਰੇ ਮਨ ਅੰਦਰ ਇਕ ਲੁਕਦੀ ਖਾਹਿਸ਼ ਜ਼ਰੂਰ ਕੰਮ ਕਰਦੀ ਪਈ ਸੀ ਕਿ ਜੇ ਮੈਨੂੰ ਪਾਸਪੋਰਟ ਮਿਲ ਜਾਵੇ ਤਾਂ ਮੈਂ ਇੰਗਲੈਂਡ ਦੀ ਅੰਬੈਸੀ ਵਿਚ ਪੇਸ਼ ਹੋ ਕੇ ਉਥੋਂ ਦਾ ਵੀਜ਼ਾ

ਲਗਵਾ ਲਵਾਂ ਅਤੇ ਇੰਗਲੈਂਡ ਦਾ ਹੀ ਗੇੜਾ ਮਾਰ ਆਵਾਂ। ਉਥੇ ਮੇਰੇ ਮਾਮੇ ਦਾ ਪੁੱਤ ਜਸਪਾਲ ਰਹਿੰਦਾ ਸੀ ਅਤੇ ਉਸ ਵਲੋਂ ਮੈਨੂੰ ਰੋਜ਼ ਫੋਨ ਆ ਰਹੇ ਸਨ ਕਿ ਮੈਂ ਜ਼ਰੂਰ ਉਨ੍ਹਾਂ ਕੋਲ ਜਾਵਾਂ। ਪਰ ਅਮਰੀਕਾ ਦੇ ਇਕ ਮਹੀਨੇ ਲਈ ਲੱਗੇ ਗਰੁਪ ਵੀਜ਼ੇ ਦੀ ਮਿਆਦ ਖਤਮ ਹੋਣ ਵਾਲੀ ਸੀ। ਮਿਆਦ ਪੁੱਗਣ ਤੋਂ ਪਹਿਲਾਂ-ਪਹਿਲਾਂ ਹੀ ਮੈਨੂੰ ਅਮਰੀਕਨ ਵੀਜ਼ੇ ਦਾ ਲਾਭ ਇੰਗਲੈਂਡ ਵਾਸਤੇ ਹੋ ਸਕਦਾ ਸੀ ਕਿਉਂਕਿ ਅਮਰੀਕਾ ਦਾ ਵੀਜ਼ਾ ਲੱਗਾ ਹੋਣ ਕਰਕੇ ਵਾਪਸੀ ਉਤੇ ਕੁਝ ਚਿਰ ਮੇਰੀ ਇੰਗਲੈਂਡ ਰੁਕਣ ਦੀ ਦਲੀਲ, ਮੇਰਾ ਇੰਗਲੈਂਡ ਦਾ ਵੀਜ਼ਾ ਲੱਗਣ ਵਿਚ ਸਹਾਈ ਹੋ ਸਕਦੀ ਸੀ। ਪਰ ਇਕ ਦਿਨ ਰਾਜੂ ਰਾਹੀਂ ਮਿਲੇ ਉਸ ਦੇ ਸੁਨੇਹੇ ਨੇ ਮੈਨੂੰ ਬਹੁਤ ਨਿਰਾਸ਼ ਕੀਤਾ। ਉਸ ਨੇ ਆਖਿਆ ਸੀ "ਮੈਂ ਏਨਾ ਮੂਰਖ ਨਹੀਂ ਹਾਂ ਕਿ ਉਸ ਨੂੰ ਵੀਜ਼ੇ ਲੱਗੇ ਵਾਲਾ ਪਾਸਪੋਰਟ ਦੇ ਦੇਵਾਂ। ਮੈਂ ਤਾਂ ਵੀਜ਼ੇ ਦੀ ਤਰੀਕ ਲੰਘਣ ਤੋਂ ਬਾਅਦ ਹੀ ਉਸ ਦਾ ਪਾਸਪੋਰਟ ਦੇਵਾਂਗਾ।"

ਮੈਨੂੰ ਉਸ ਦੇ ਇਸ ਵਿਚਾਰ ਉਤੇ ਗੁੱਸਾ ਤਾਂ ਬਹੁਤ ਆਇਆ ਪਰ ਮੈਂ ਸਬਰ ਕਰਕੇ ਬੈਠ ਗਿਆ। ਇਕ ਦਿਨ ਰਾਜੂ ਨੇ ਬੜੇ ਨਾਟਕੀ ਢੰਗ ਨਾਲ ਮੇਰੇ ਘਰ ਆ ਕੇ ਆਪਣੀ ਪੈਂਟ ਦੀ ਪਿਛਲੀ ਜੇਬ ਵਿਚ ਹੱਥ ਪਾ ਕੇ ਪਾਸਪੋਰਟ ਕਢਿਆ ਤੇ ਮੇਰੀ ਤਲੀ 'ਤੇ ਟਿਕਾ ਦਿੱਤਾ ਤੇ ਕਹਿਣ ਲੱਗਾ, "ਉਹ ਅੱਜ ਸਵੇਰ ਆ ਕੇ ਮੈਨੂੰ ਪਾਸਪੋਰਟ ਦੇ ਗਿਆ ਸੀ।" ਮੈਂ ਪਾਸਪੋਰਟ ਖੋਲ੍ਹ ਕੇ ਆਪਣਾ ਵੀਜ਼ੇ ਵਾਲਾ ਪੰਨਾ ਵੇਖਿਆ, ਮੈਂ ਖੁਸ਼ ਵੀ ਹੋਇਆ ਅਤੇ ਉਦਾਸ ਵੀ। ਵੀਜ਼ਾ ਖਤਮ ਹੋਣ ਵਿਚ ਸਿਰਫ ਚਾਰ ਦਿਨ ਰਹਿੰਦੇ ਸਨ। ਹੁਣ ਮੈਂ ਨਾ ਅਮਰੀਕਾ ਜਾ ਸਕਦਾ ਸਾਂ ਤੇ ਨਾ ਹੀ ਇੰਗਲੈਂਡ। ਉਸ ਦਿਨ ਤੋਂ ਬਾਅਦ ਮੈਂ ਉਸ ਆਦਮੀ ਨਾਲੋਂ ਬਿਲਕੁਲ ਕਟਿਆ ਗਿਆ। ਉਸ ਦੇ ਦੰਭੀ ਵਿਹਾਰ ਦਾ ਇਸ ਗੱਲ ਤੋਂ ਵੀ ਪਤਾ ਲਗਿਆ ਕਿ ਜਿਸ ਦਿਨ ਉਹ ਮੇਰੇ ਡੈਡੀ ਨੂੰ ਆਪਣੇ ਨਾਲ ਮੈਨੂੰ ਅਮਰੀਕਾ ਲਿਜਾਣ ਦਾ ਵਾਅਦਾ ਕਰ ਰਿਹਾ ਸੀ, ਉਦੋਂ ਤੱਕ ਉਹਦਾ ਭਰਾ ਤੇ ਦੂਸਰੇ ਆਦਮੀ ਉਹ ਅਮਰੀਕਾ ਭੇਜ ਵੀ ਚੁਕਾ ਸੀ।

ਮੈਂ ਰੋਜ਼ ਅਮਰੀਕਾ ਦਾ ਵੇਲਾ ਵਿਹਾਅ ਚੁਕਾ ਵੀਜ਼ਾ ਵੇਖਦਾ ਰਹਿੰਦਾ ਤੇ ਸੋਚਦਾ ਰਹਿੰਦਾ ਕਿ ਮੈਂ ਕਿਵੇਂ ਅਮਰੀਕਾ ਜਾਣ ਦੀ ਸਿਖਰਲੀ ਪੌੜੀ ਤੋਂ ਹੇਠਾਂ ਤਿਲਕ ਆਇਆ ਸਾਂ। ਮੇਰੇ ਮਨ ਵਿਚ ਇਕ ਵਾਰ ਬਾਹਰ ਜਾ ਕੇ ਆਉਣ ਦੀ ਖਾਹਿਸ਼ ਹੋਰ ਵੀ ਉਬਲਣ ਲੱਗੀ। ਇਕ ਦਿਨ ਗੱਲਾਂ ਕਰਦਿਆਂ ਮੈਂ ਡੈਡੀ ਨੂੰ ਆਖਿਆ ਕਿ ਮੈਂ ਇੰਗਲੈਂਡ ਵਾਸਤੇ ਕੋਸ਼ਿਸ਼ ਕਰਨੀ ਚਾਹੁੰਦਾ ਹਾਂ। ਡੈਡੀ ਨੇ ਕਿਹਾ ਕਿ ਹੁਣ ਤੇਰਾ ਵੀਜ਼ਾ ਲੱਗਣ ਦੇ ਚਾਂਸ ਬਹੁਤ ਘਟ ਗਏ ਹਨ! ਪਹਿਲਾਂ ਤਾਂ ਤੂੰ ਕਹਿ ਸਕਦਾ ਸੀ ਕਿ ਮੈਂ ਅਮਰੀਕਾ ਤੋਂ ਵਾਪਸ ਆਉਂਦਿਆਂ ਕੁਝ ਚਿਰ ਲਈ ਇੰਗਲੈਂਡ ਰੁਕਣਾ ਚਾਹੁੰਦਾ ਹਾਂ। ਹੁਣ ਤੇਰੇ ਕੋਲ ਕੋਈ ਠੋਸ ਜਵਾਬ ਨਹੀਂ ਹੋਵੇਗਾ।

ਪਰ ਮੇਰਾ ਮਨ ਨਹੀਂ ਸੀ ਮੰਨ ਰਿਹਾ, ਤੇ ਆਖਿਰ ਮੇਰੇ ਮਨ ਦੀ ਬਰੈਨੀ ਤੇ ਤੀਬਰ ਖਾਹਿਸ਼ ਸਾਹਮਣੇ ਘਰਦਿਆਂ ਨੂੰ ਵੀ ਮੰਨਣਾ ਹੀ ਪਿਆ। ਮੈਂ ਸੋਚਿਆ ਜੋ ਹੋਊ ਦੇਖੀ ਜਾਊ ਇਕ ਵਾਰ ਇੰਗਲੈਂਡ ਦੀ ਅੰਬੈਸੀ ਵੀਜ਼ੇ ਲਈ ਪੇਸ਼ ਜ਼ਰੂਰ ਹੋਣਾ ਹੈ। ਤੇ ਇਕ ਦਿਨ ਸਲਾਹ ਨਾਲ ਮੈਂ ਤੇ ਰਾਜੂ ਦਿੱਲੀ ਲਈ ਰਵਾਨਾ ਹੋ ਗਏ। ਇੰਗਲੈਂਡ ਦੀ ਅੰਬੈਸੀ ਪਹੁੰਚਕੇ ਅਸੀਂ ਰਲਕੇ ਮੇਰਾ ਫਾਰਮ ਭਰਿਆ। ਰਾਜੂ ਅੰਦਰ ਨਹੀਂ ਸੀ ਜਾ ਸਕਦਾ। ਇਸ ਲਈ ਅਸੀਂ ਵਾਪਸ ਦੋ ਵਜੇ ਹੋਟਲ ਮਿਲਣ ਦਾ ਪ੍ਰੋਗਰਾਮ ਬਣਾਇਆ। ਮੈਨੂੰ ਬਾਹਰ ਵਾਲੀ ਖਿੜਕੀ ਤੋਂ ਟੋਕਨ ਨੰਬਰ ਮਿਲ ਗਿਆ ਤੇ ਮੈਂ ਆਪਣੀਆਂ ਸਾਰੀਆਂ ਫਾਇਲਾਂ ਤੇ ਕਾਗਜ਼-ਪੱਤਰ ਲੈ ਕੇ ਅੰਦਰ ਚਲੇ ਗਿਆ। ਅੰਦਰ ਕਾਫੀ ਲੋਕ ਬੈਠੇ ਹੋਏ ਸਨ। ਮੈਂ ਵੀ ਇਕ ਪਾਸੇ ਵੱਖਰਾ ਜਿਹਾ ਹੋ ਕੇ ਬੈਠ ਗਿਆ। ਮੈਨੂੰ ਉਥੋਂ ਬਾਰੇ ਕੁਝ ਵੀ ਪਤਾ ਨਹੀਂ ਸੀ ਕਿ ਹੁਣ ਇਥੇ ਕੀ ਕਰਨਾ ਹੈ। ਮੈਂ ਲਾਗੇ ਬੈਠੇ ਵਿਅਕਤੀ ਨੂੰ ਪੁਛਿਆ ਤਾਂ ਉਸ ਨੇ ਪੁਛਿਆ, "ਤੁਹਾਡਾ ਟੋਕਨ ਨੰਬਰ ਕਿੰਨਾ ਹੈ?"

"...ਸਤਾਈ"।

ਉਸ ਨੇ ਆਖਿਆ, "ਦਸ-ਦਸ ਵਿਅਕਤੀਆਂ ਨੂੰ ਆਵਾਜ਼ ਦਿੰਦੇ ਹਨ, ਜਦੋਂ ਵੀਹ ਤੋਂ ਤੀਹ ਤਕ ਦੇ ਟੋਕਨ ਨੂੰ ਆਵਾਜ਼ ਦੇਣਗੇ ਤਾਂ ਤੁਸੀਂ ਲਾਈਨ ਵਿਚ ਖੜ੍ਹੇ ਹੋ ਜਾਣਾ ਹੈ। ਫਿਰ ਵਾਰੀ ਸਿਰ ਤੁਹਾਡੀ ਇੰਟਰਵਿਊ ਖਿੜਕੀ ਉਤੇ ਹੋਵੇਗੀ।"

ਮੇਰੇ ਮਨ ਵਿਚ ਡਰ ਜਿਹਾ ਵੀ ਸੀ ਕਿ ਪਤਾ ਨਹੀਂ ਮੇਰਾ ਕੇਸ ਵਿਜ਼ਟਰ ਵੀਜ਼ੇ ਲਈ ਮਜ਼ਬੂਤ ਹੈ ਵੀ ਕਿ ਨਹੀਂ। ਅਮਰੀਕਾ ਵਾਲਾ ਵੀਜ਼ਾ ਤਾਂ ਗਰੁਪ ਵੀਜ਼ਾ ਸੀ, ਪਰ ਇਥੇ ਸਿਰਫ ਸੈਰ-ਸਪਾਟੇ ਲਈ ਇੰਗਲੈਂਡ ਜਾਣਾ...ਪਤਾ ਨਹੀਂ ਉਨ੍ਹਾਂ ਦੇ ਮੰਨਣ ਵਿਚ ਆਉਣਾ ਵੀ ਸੀ ਜਾਂ ਨਹੀਂ। ਮੈਂ ਉਸ ਆਦਮੀ ਨੂੰ ਜਦੋਂ ਇਸ ਬਾਰੇ ਪੁਛਿਆ ਤਾਂ ਉਹ ਕਹਿਣ ਲੱਗਾ, "ਇਨ੍ਹਾਂ ਇੰਗਲੈਂਡ ਵਾਲਿਆਂ ਦਾ ਕੁਝ ਵੀ ਪਤਾ

ਨਹੀਂ। ਮਰਜ਼ੀ ਹੋਵੇ ਤਾਂ ਵੀਜ਼ਿਆਂ ਨਾਲ ਭਰੇ ਪਾਸਪੋਰਟਾਂ ਨੂੰ ਵੀ ਮੋੜ ਦਿੰਦੇ ਹਨ। ਮੈਂ ਵੀ ਸਾਰੀ ਦੁਨੀਆਂ ਘੁੰਮਿਆ ਹੋਇਆ ਹਾਂ। ਇਹ ਮੇਰਾ ਪਾਸਪੋਰਟ ਦੇਖ। .. ਪਰ ਪਿਛਲੀ ਵਾਰ ਇਨ੍ਹਾਂ ਨੇ ਮੈਨੂੰ ਵੀ ਨਾਂਹ ਕਰ ਦਿਤੀ ਸੀ। ਮੈਂ ਹੁਣ ਦੁਬਾਰਾ ਅਪਲਾਈ ਕੀਤਾ ਹੈ, ਹੁਣ ਵੇਖੋ ਵੀਜ਼ਾ ਲਗਦਾ ਹੈ ਕਿ ਨਹੀਂ।"

ਮੈਂ ਉਸਨੂੰ ਆਪਣੀਆਂ ਫਾਈਲਾਂ ਵਿਖਾਈਆਂ। ਅਸਲ ਵਿਚ ਮੈਂ ਉਸ ਕੋਲੋਂ ਹੌਸਲਾ ਲੈਣਾ ਚਾਹੁੰਦਾ ਸੀ। ਫਾਈਲਾਂ ਵਿਚ ਮੇਰੀਆਂ ਲਿਖਤਾਂ ਦੀਆਂ ਕਟਿੰਗਜ਼ ਸਨ। ਮੇਰੇ ਮਾਂ-ਬਾਪ ਦੀਆਂ ਸਾਲਾਨਾ ਤਨਖਾਹਾਂ ਦੇ ਅਤੇ ਉਨ੍ਹਾਂ ਵਲੋਂ ਆਮਦਨ ਕਰ ਦੇਣ ਦੇ ਸਰਟੀਫਿਕੇਟ ਸਨ। ਉਨ੍ਹਾਂ ਦੀ ਚੱਲ ਅਤੇ ਅਚੱਲ ਜਾਇਦਾਦ ਤੇ ਬੈਂਕ ਵਿਚਲੇ ਖਾਤਿਆਂ ਦਾ ਪਰਮਾਣ ਮੌਜੂਦ ਸੀ। ਸਭ ਤੋਂ ਵਧ ਮਾਣ ਮੈਨੂੰ ਆਪਣੇ ਛੋਟਾ-ਮਟਾ ਲੇਖਕ ਹੋਣ ਦਾ ਸੀ।

ਉਸ ਆਦਮੀ ਨੇ ਮੇਰੀਆਂ ਫ਼ਾਈਲਾਂ ਵਖਕੇ ਸ਼ਾਇਦ ਮੇਰਾ ਦਿਲ ਰਖਣ ਲਈ ਹੀ ਕਿਹਾ, "ਤੈਨੂੰ ਵੀਜ਼ਾ ਮਿਲਣ ਦੇ ਬਹੁਤ ਜ਼ਿਆਦਾ ਚਾਂਸ ਹਨ।" ਉਸ ਦੀ ਗੱਲ ਦਾ ਮੈਨੂੰ ਥੋੜ੍ਹਾ ਹੌਸਲਾ ਹੋਇਆ।

ਥੋੜ੍ਹੀ ਦੇਰ ਬਾਅਦ ਮੈਨੂੰ ਆਵਾਜ਼ ਪਈ। ਮੈਂ ਖਿੜਕੀ 'ਤੇ ਗਿਆ। ਸਾਹਮਣੇ ਇਕ ਗੰਜਾ ਜਿਹਾ ਗੋਰਾ ਤੇ ਦੁਭਾਸ਼ਣ ਭਾਰਤੀ ਕੁੜੀ ਬੈਠੇ ਹੋਏ ਸਨ ਤੇ ਹੌਲੀ ਹੌਲੀ ਜੂਸ ਦੀਆਂ ਚੁਸਕੀਆਂ ਭਰ ਰਹੇ ਸਨ। ਉਨ੍ਹਾਂ ਮੈਨੂੰ ਪਾਸਪੋਰਟ ਤੇ ਸਪਾਂਸਰਸ਼ਿਪ ਵਿਖਾਉਣ ਲਈ ਆਖਿਆ। ਫਿਰ ਉਨ੍ਹਾਂ ਮੈਨੂੰ ਪੁਛਿਆ ਕਿ ਕੀ ਕੰਮ ਕਰਦਾ ਹੈਂ? ਮੈਂ ਜਵਾਬ ਦਿਤਾ ਕਿ ਮੈਂ ਉਂਝ ਤਾਂ ਅਜੇ ਕਾਲਜ ਵਿਚ ਪੜ੍ਹਦਾ ਹਾਂ, ਪਰ ਮੈਨੂੰ ਲਿਖਣ ਅਤੇ ਸਭਿਆਚਾਰਕ ਗਤੀਵਿਧੀਆਂ ਵਿਚ ਹਿੱਸਾ ਲੈਣ ਦਾ ਵੀ ਸ਼ੌਕ ਹੈ। ਫਿਰ ਮੈਨੂੰ ਅਮਰੀਕਾ ਦੇ ਵੀਜ਼ੇ ਬਾਰੇ ਪੁਛਿਆ ਗਿਆ। ਮੈਂ ਦਸਿਆ, "ਸਾਡਾ ਗਰੁਪ ਅਮਰੀਕਾ ਵਿਚ ਸਭਿਆਚਾਰਕ ਪ੍ਰੋਗਰਾਮ ਕਰਨ ਜਾ ਰਿਹਾ ਸੀ, ਪਰ ਸਾਰੇ ਕਲਾਕਾਰਾਂ ਨੂੰ ਵੀਜ਼ਾ ਨਾ ਮਿਲਣ ਕਰਕੇ ਪ੍ਰੋਗਰਾਮ ਕਰਨਾ ਸੰਭਵ ਨਹੀਂ ਸੀ। ਇਸ ਲਈ ਮੈਂ ਅਮਰੀਕਾ ਨਹੀਂ ਗਿਆ।"

ਉਨ੍ਹਾਂ ਮੈਨੂੰ ਇਕ ਪੱਤਰ ਦੇਕੇ ਆਖਿਆ, "ਤੂੰ ਅੱਜ ਤੋਂ ਪੰਦਰਾਂ ਦਿਨ ਬਾਅਦ ੫ ਅਗਸਤ ਨੂੰ ਆਵੀਂ, ਤੇਰੀ ਲੰਮੀ ਇੰਟਰਵਿਊ ਹੋਵੇਗੀ।"

ਆਸ-ਨਿਰਾਸ ਦੇ ਰਲੇ-ਮਿਲੇ ਭਾਵਾਂ ਨਾਲ ਭਰੇ ਮਨ ਸਮੇਤ ਮੈਂ ਜਲੰਧਰ ਵਾਪਸ ਆ ਗਿਆ ਤੇ ਨਿਸਚਿਤ ਦਿਨ ਦੀ ਉਡੀਕ ਕਰਨ ਲਗਾ।

ਪੰਦਰਾਂ ਦਿਨ ਬੀਤਣ ਤੋਂ ਬਾਅਦ ਮੈਂ ਫਿਰ ਇੰਗਲੈਂਡ ਅੰਬੈਸੀ ਪਹੁੰਚ ਗਿਆ। ਜਦ ਮੈਂ ਅੰਦਰ ਜਾ ਕੇ ਬੈਠਾ ਤਾਂ ਮੇਰੇ ਨਾਲ ਦੀ ਕੁਰਸੀ ਤੇ ਇਕ ਸਰਦਾਰ ਮੁੰਡਾ ਆ ਕੇ ਬੈਠ ਗਿਆ। ਉਸ ਨੇ ਹੌਲੀ ਜਿਹੀ ਮੈਨੂੰ ਪੁਛਿਆ, "ਕੀ ਤੁਹਾਨੂੰ ਇੰਟਰਵਿਊ ਲਈ ਅੱਜ ਦੀ ਤਰੀਕ ਮਿਲੀ ਹੈ?"

ਮੈਂ 'ਹਾਂ' ਵਿਚ ਉੱਤਰ ਦਿਤਾ। ਉਸ ਨੇ ਮੈਨੂੰ ਆਪਣੇ ਬਾਰੇ ਦੱਸਦਿਆਂ ਆਖਿਆ, 'ਮੇਰਾ ਵਿਆਹ ਇੰਗਲੈਂਡ ਦੀ ਲੜਕੀ ਨਾਲ ਹੋਇਆ ਹੈ ਤੇ ਮੈਰਿਜ ਬੇਸ ਤੇ ਪੇਸ਼ ਹੋਣਾ ਹੈ। ਤੁਸੀਂ ਕਿਵੇਂ ਜਾ ਰਹੇ ਹੋ?"

ਮੈਂ ਉਸ ਨੂੰ ਹੱਸ ਕੇ ਆਖਿਆ, "ਮੈਂ ਜਲ੍ਹਿਆਂ ਵਾਲੇ ਬਾਗ ਦਾ ਬਦਲਾ ਲੈਣ ਜਾ ਰਿਹਾ ਹਾਂ।" ਉਹ ਮੇਰੀ ਗੱਲ ਸੁਣ ਕੇ ਖਿੜਖਿੜਾਕੇ ਹੱਸਿਆ ਅਤੇ ਉਸ ਨੇ ਹੱਸਦਿਆਂ-ਹੱਸਦਿਆਂ ਪੁਛਿਆ, ਤੁਸੀਂ ਕਿਹੜੇ ਸ਼ਹਿਰ ਜਾ ਰਹੇ ਹੋ?"

ਮੈਂ ਜਵਾਬ ਦਿਤਾ, "ਮੈਂ ਨਿਊ ਕੰਸਲ ਜਾ ਰਿਹਾ ਹਾਂ।" ਮੈਂ ਉਸਨੂੰ ਸਹਿਵਨ ਹੀ ਉਹ ਜਵਾਬ ਦਿਤਾ ਜਿਹੜਾ ਕਿ ਮੈਂ ਖਿੜਕੀ ਤੇ ਪੁਛੇ ਜਾਣ ਸਮੇਂ ਦੇਣਾ ਸੀ, "...ਜਾਣਾ ਤਾਂ ਮੈਂ ਆਪਣੇ ਮਾਮੇ ਦੇ ਪੁੱਤ ਜਸਪਾਲ ਕੋਲ ਸਾਊਥਹਾਲ ਸੀ, ਪਰ ਮੇਰੀ ਸਪਾਂਸਰਸ਼ਿਪ ਜਸਪਾਲ ਦੇ ਗੂੜ੍ਹੇ ਮਿੱਤਰ ਤੇ ਸਾਡੇ ਪਰਿਵਾਰਾਂ ਦੇ ਨਿਕਟਵਰਤੀ ਸਤਨਾਮ ਸਿੰਘ ਵਲੋਂ ਭੇਜੀ ਗਈ ਸੀ ਤੇ ਸਤਨਾਮ ਸਿੰਘ ਨਿਊ ਕੰਸਲ ਵਿਚ ਰਹਿੰਦਾ ਸੀ।"

ਉਸ ਸਰਦਾਰ ਨੇ ਜਦੋਂ ਪੁਛਿਆ ਕਿ "ਕੀ ਤੁਹਾਨੂੰ ਯਕੀਨ ਹੈ ਕਿ ਤੁਹਾਨੂੰ ਵੀਜ਼ਾ ਮਿਲ ਜਾਵੇਗਾ?" ਤਾਂ ਮੈਂ ਆਖਿਆ, "ਕਿਉਂ ਨਹੀਂ, ਮੈਂ ਜਾਂਦਿਆਂ ਹੀ ਉਨ੍ਹਾਂ ਨੂੰ ਆਖਣਾ ਕਿ ਜੇ ਮੈਨੂੰ ਵੀਜ਼ਾ ਨਾ ਦਿਤਾ ਤਾਂ ਮੈਂ ਤੁਹਾਡੇ ਸਾਹਮਣੇ ਆਤਮ-ਹੱਤਿਆ ਕਰ ਲਵਾਂਗਾ।" ਫਿਰ ਮੈਂ ਹੱਸਦਿਆਂ ਹੱਸਦਿਆਂ ਉਸ ਨੂੰ ਪੁਛਿਆ, "ਭਲਾ ਮੈਂ ਇੰਗਲੈਂਡ ਕਿਹੜੇ ਸ਼ਹਿਰ ਜਾ ਰਿਹਾ ਹਾਂ।" ਉਸ ਨੇ ਜਵਾਬ ਵਿਚ ਕਿਹਾ, "ਨਿਊ ਕੰਸਲ।"

ਮੈਂ ਕਿਹਾ, "ਹਾਂ ਠੀਕ ਹੈ, ਮੈਨੂੰ ਭੁੱਲ ਗਿਆ ਸੀ ਤੇ ਮੈਂ ਇਹ ਸ਼ਹਿਰ ਯਾਦ ਰੱਖਣਾ ਚਾਹੁੰਦਾ ਹਾ ਕਿ ਜੇ ਇੰਟਰ-ਵਿਊ ਵਿਚ ਪੁਛ ਲਿਆ ਗਿਆ ਤਾਂ ਮੂੰਹੋਂ ਸਾਊਥਹਾਲ

ਨਾ ਨਿਕਲ ਜਾਵੇ।"

ਇੰਝ ਅਸੀਂ ਹਲਕੀਆਂ ਫੁਲਕੀਆਂ ਗੱਲਾਂ ਕਰਕੇ ਆਪਣਾ ਮਨ ਬਹਿਲਾ ਰਹੇ ਸਾਂ ਕਿ ਮੇਰਾ ਨਾਂ ਕਾਊਂਟਰ 'ਤੇ ਬੋਲਿਆ ਗਿਆ।

ਇਕ ਕੱਟੇ ਵਾਲਾਂ ਵਾਲੀ ਚਿਹਰੇ ਤੋਂ ਬਹੁਤ ਸਾਊ ਜਿਹੀ ਲਗਦੀ ਔਰਤ ਹੱਥ ਵਿਚ ਮੇਰਾ ਪਾਸਪੋਰਟ ਲੈ ਕੇ ਖੜ੍ਹੀ ਸੀ। ਉਸ ਨੇ ਦੁਬਾਰਾ ਪਾਸਪੋਰਟ ਵਾਲਾ ਹੱਥ ਉੱਚਾ ਕਰਕੇ ਆਵਾਜ਼ ਦਿਤੀ, "ਮਿਸਟਰ ਸੁਪਨਦੀਪ ਸੰਧੂ"।

ਮੈਂ ਉਸ ਦੇ ਸਾਹਮਣੇ ਖੜ੍ਹਾ ਹੋਇਆ ਤਾਂ ਉਹ ਮੈਨੂੰ ਆਪਣੇ ਪਿੱਛੇ ਪਿੱਛੇ ਆਉਣ ਦਾ ਇਸ਼ਾਰਾ ਕਰਕੇ ਸਾੜ੍ਹੀ ਸੰਭਾਲਦੀ ਪੌੜੀਆਂ ਚੜ੍ਹ ਗਈ।

ਕਮਰੇ ਵਿਚ ਉਸ ਦਿਨ ਵਾਲਾ ਗੋਰਾ ਬੈਠਾ ਹੋਇਆ ਸੀ। ਮੈਂ ਉਸ ਨੂੰ 'ਗੁੱਡ ਮਾਰਨਿੰਗ' ਆਖੀ ਅਤੇ ਉਸ ਨੇ ਵੀ ਮੁਸਕਰਾਕੇ ਜਵਾਬ ਵਿਚ ਸਿਰ ਹਿਲਾਇਆ ਤੇ ਮੈਨੂੰ ਕੁਰਸੀ ਤੇ ਬੈਠ ਜਾਣ ਲਈ ਕਿਹਾ। ਫਿਰ ਉਸ ਨੇ ਇੰਟਰਵਿਊ ਦਾ ਸਿਲਸਿਲਾ ਸ਼ੁਰੂ ਕੀਤਾ। ਉਸ ਨੇ ਮੈਨੂੰ ਦੁਭਾਸ਼ਣ ਔਰਤ ਰਾਹੀਂ ਪੁਛਿਆ ਕਿ ਮੈਂ ਇੰਗਲੈਂਡ ਕਿਉਂ ਜਾਣਾ ਚਾਹੁੰਦਾ ਹਾਂ?

ਮੈਂ ਦਸਿਆ, "ਮੈਂ ਇੰਗਲੈਂਡ ਰਹਿੰਦੇ ਆਪਣੇ ਭਰਾ ਕੋਲ ਘੁੰਮਣ ਫਿਰਨ ਲਈ ਜਾਣਾ ਚਾਹੁੰਦਾ ਹਾਂ।"

ਉਸ ਨੇ ਅਗਲਾ ਸੁਆਲ ਕੀਤਾ, "ਤੇਰਾ ਭਰਾ ਇੰਡੀਆ ਵਿਚ ਕਿੰਨੀ ਦੇਰ ਬਾਅਦ ਆਉਂਦਾ ਜਾਂਦਾ ਰਹਿੰਦਾ ਹੈ?"

"ਕੋਈ ਸਾਲ ਡੇਢ ਸਾਲ ਬਾਅਦ ਫੇਰਾ ਮਾਰ ਜਾਂਦਾ ਹੈ।"

ਉਸ ਨੇ ਫੇਰ ਪੁਛਿਆ, "ਜੇ ਉਹ ਸਾਲ ਬਾਅਦ ਆ ਕੇ ਤੁਹਾਨੂੰ ਮਿਲ ਹੀ ਜਾਂਦਾ ਹੈ ਤਾਂ ਫਿਰ ਤੂੰ ਉਥੇ ਕੀ ਕਰਨ ਜਾ ਰਿਹਾ ਹੈਂ?"

ਮੈਂ ਉਸ ਔਰਤ ਵਲ ਮੂੰਹ ਕਰਕੇ ਉਸ ਨੂੰ ਸਾਰੀ ਗੱਲ ਇਸ ਤਰ੍ਹਾਂ ਸਮਝਾਈ—"ਅਸਲ ਵਿਚ ਪਹਿਲਾਂ ਮੇਰਾ ਅਮਰੀਕਾ ਜਾਣ ਦਾ ਹੀ ਮਨ ਸੀ। ਪਰ ਪੂਰੇ ਗਰੁਪ ਦਾ ਵੀਜ਼ਾ ਨਾ ਲੱਗਣ ਕਰਕੇ ਮੈਂ ਉਥੇ ਗਿਆ ਨਹੀਂ ਸੀ। ਕਿਉਂਕਿ ਗਰੁਪ ਦੇ ਬਗੈਰ ਤਾਂ ਪ੍ਰੋਗਰਾਮ ਪੇਸ਼ ਨਹੀਂ ਸੀ ਹੋ ਸਕਦਾ। ਹਾਂ, ਜੇ ਮੈਂ ਉਥੇ ਜਾ ਕੇ ਰਹਿਣਾ ਹੁੰਦਾ ਤਾਂ ਹੀ ਉਥੇ ਜਾਂਦਾ। ਉਂਝ ਉਥੇ ਘੁਮਾਉਣ ਫਿਰਾਉਣ ਤੇ ਮੈਨੂੰ ਸਾਂਭਣ ਲਈ ਕੋਈ ਨਜ਼ਦੀਕੀ ਰਿਸ਼ਤੇਦਾਰੀ ਵੀ ਤਾਂ ਨਹੀਂ ਸੀ। ਉਦੋਂ ਮੈਂ ਆਪਣੇ ਇੰਗਲੈਂਡ ਰਹਿੰਦੇ ਭਰਾ ਨੂੰ ਆਖਿਆ ਸੀ ਕਿ ਮੈਂ ਅਮਰੀਕਾ ਵਾਪਸੀ ਤੋਂ ਕੁਝ ਦਿਨ ਤੇਰੇ ਕੋਲ ਰੁਕਾਂਗਾ। ਪਰ ਅਮਰੀਕਾ ਦਾ ਪ੍ਰੋਗਰਾਮ ਕੈਂਸਲ ਹੋ ਜਾਣ 'ਤੇ ਵੀ ਉਹ ਮੈਨੂੰ ਫੋਨ ਤੇ ਫੋਨ ਕਰੀ ਜਾ ਰਿਹਾ ਹੈ ਕਿ ਮੈਂ ਉਸ ਕੋਲ ਜ਼ਰੂਰ ਆਵਾਂ। ਉਹ ਮੇਰੀ ਟਿਕਟ ਦਾ ਖਰਚਾ ਝੱਲਣ ਨੂੰ ਵੀ ਤਿਆਰ ਹੈ। ਮੈਂ ਮਾਨਸਿਕ ਤੌਰ 'ਤੇ ਤਾਂ ਪਹਿਲਾਂ ਹੀ ਬਾਹਰਲੇ ਮੁਲਕ ਦੀ ਸੈਰ ਕਰਨ ਲਈ ਤਿਆਰ ਸਾਂ ਤੇ ਹੁਣ ਭਰਾ ਦੇ ਆਖਣ ਉਤੇ ਮੇਰੀ ਇੱਛਾ ਹੋਰ ਵੀ ਤੀਬਰ ਹੋ ਗਈ ਹੈ। ਅਸਲ ਵਿਚ ਮੈਂ ਆਪਣੀ ਬਾਹਰ ਜਾਣ ਦੀ ਪੈਦਾ ਹੋਈ ਮਾਨਸਿਕ ਰੀਝ ਦੀ ਪੂਰਤੀ ਹੋਈ ਵੇਖਣੀ ਚਾਹੁੰਦਾ ਹਾਂ। ਅਮਰੀਕਾ ਨਾ ਜਾਣ ਦਾ ਮਨ ਵਿਚ ਰੜਕ ਰਿਹਾ ਕੰਡਾ ਇੰਗਲੈਂਡ ਦੀ ਯਾਤਰਾ ਰਾਹੀਂ ਬਾਹਰ ਪੁੱਟਣਾ ਚਾਹੁੰਦਾ ਹਾਂ।"

ਉਸ ਔਰਤ ਨੇ ਮੁਸਕਰਾ ਕੇ ਮੈਨੂੰ ਆਖਿਆ, "ਮੈਂ ਤੇਰੀ ਭਾਵਨਾ ਸਮਝ ਗਈ ਹਾਂ।" ਤੇ ਫਿਰ ਉਹ ਮੇਰੀਆਂ ਦੱਸੀਆਂ ਗੱਲਾਂ ਗੋਰੇ ਨੂੰ ਸਮਝਾਉਣ ਲੱਗੀ।

ਉਧਰੋਂ ਵਿਹਲੀ ਹੋ ਕੇ ਉਸ ਨੇ ਮੇਰੀਆਂ ਲਿਖਤਾਂ ਵਾਲੀਆਂ ਫ਼ਾਈਲਾਂ ਵੇਖੀਆਂ ਤੇ ਉਨ੍ਹਾਂ 'ਤੇ ਝਾਤੀ ਮਾਰ ਕੇ ਗੋਰੇ ਸਾਮ੍ਹਣੇ ਕਰੀ ਗਈ। ਗੋਰੇ ਨੇ ਫ਼ਾਈਲਾਂ ਫੋਲਦਿਆਂ ਉਸ ਨੂੰ ਪੁਛਿਆ, "ਇਨ੍ਹਾਂ ਫਾਈਲਾਂ ਵਿਚ ਕੀ ਲਿਖਿਆ ਹੈ?"

ਉਸ ਔਰਤ ਨੇ ਮੈਨੂੰ ਮੇਰੇ ਲਿਖੇ ਲੇਖ ਬਾਰੇ ਪੁਛਿਆ। ਮੈਂ ਉਸ ਨੂੰ ਵਰਕੇ ਪਲਟ ਪਲਟਕੇ ਆਪਣੇ ਇਕੱਲੇ ਇਕੱਲੇ ਲੇਖ ਬਾਰੇ ਜਾਣਕਾਰੀ ਦੇਣ ਲਗਾ। ਉਹ ਇਸ ਜਾਣਕਾਰੀ ਨੂੰ ਨਾਲ ਦੀ ਨਾਲ ਗੋਰੇ ਨਾਲ ਸਾਂਝਿਆਂ ਕਰੀ ਜਾ ਰਹੀ ਸੀ। ਜਦੋਂ ਮੈਂ ਨੌਜਵਾਨਾਂ ਵਿਚ ਨਸ਼ਿਆਂ ਅਤੇ ਡਰੱਗਜ਼ ਲੈਣ ਦੇ ਵਧ ਰਹੇ ਰੁਝਾਨ ਬਾਰੇ ਲਿਖੇ ਆਪਣੇ ਲੇਖ ਬਾਰੇ ਦੱਸ ਰਿਹਾ ਸਾਂ ਤਾਂ ਗੋਰਾ ਉਸ ਔਰਤ ਵਲੋਂ ਉਹ ਲੇਖ ਉਸ ਦੇ ਸਾਹਮਣੇ ਕਰਨ ਤੇ ਮੁਸਕਰਾਇਆ। ਉਸ ਦੀ ਮੁਸਕਾਨ ਅੰਦਰੋ-ਅੰਦਰੀ ਮੈਨੂੰ ਹੌਸਲਾ ਅਤੇ ਹੁਲਾਰਾ ਦੇ ਗਈ। ਉਹ ਮੇਰੀਆਂ ਫਾਈਲਾਂ ਨੂੰ ਬੜੀ ਬਰੀਕੀ ਨਾਲ ਵੇਖ ਪੜਤਾਲ ਕਰ ਰਹੇ ਸਨ। ਫਿਰ ਉਨ੍ਹਾਂ ਮੈਨੂੰ ਮੇਰੇ ਮਾਤਾ ਪਿਤਾ ਦੇ ਕੰਮਕਾਰ ਬਾਰੇ ਪੁਛਿਆ। ਮੈਂ ਦਸਿਆ, "ਮੇਰੇ ਡੈਡੀ ਕਾਲਜ ਅਧਿਆਪਕ ਹਨ ਅਤੇ ਮੇਰੀ ਮੰਮੀ ਸੀਨੀਅਰ ਸੈਕੰਡਰੀ ਸਕੂਲ ਅਧਿਆਪਕਾ ਹੈ।"

ਫ਼ਿਰ ਮੈਂ ਉਨ੍ਹਾਂ ਨੂੰ ਆਪਣੀ ਪਰਿਵਾਰਕ ਜਾਇਦਾਦ ਅਤੇ ਆਮਦਨ ਦੇ ਕਾਗਜ਼ਾਤ ਦਿਖਾਏ। ਇਹ ਕਾਗਜ਼ ਵੇਖਦਿਆਂ ਗੋਰੇ ਦੀ ਨਜ਼ਰ ਮੇਰੀ ਸਾਹਮਣੀ ਜੇਬ੍ਹ ਤੇ ਗਈ ਅਤੇ ਉਸ ਜੇਬ੍ਹ ਵਲ ਇਸ਼ਾਰਾ ਕਰਕੇ ਆਖਿਆ, "ਤੇਰੀ ਜੇਬ੍ਹ ਵਿਚ ਇਹ ਪਾਸਪੋਰਟ ਕਿਸ ਦਾ ਹੈ ?"

ਮੈਂ ਮਨ ਹੀ ਮਨ ਬੜਾ ਖੁਸ਼ ਹੋਇਆ ਕਿ ਮੇਰੀ ਸਕੀਮ ਕਾਮਯਾਬ ਹੋ ਗਈ ਸੀ। ਇਹ ਮੇਰੇ ਡੈਡੀ ਦਾ ਪਾਸਪੋਰਟ ਸੀ ਅਤੇ ਮੈਂ ਜਾਣ-ਬੁਝਕੇ ਇਸ ਨੂੰ ਦਿਸਦੇ ਰਹਿਣ ਲਈ ਜੇਬ੍ਹ ਵਿਚ ਪਾਇਆ ਸੀ, ਤਾਂ ਕਿ ਉਹ ਮੈਨੂੰ ਇਸ ਬਾਰੇ ਪੁਛ ਸਕਣ।

ਮੈਂ ਪਾਸਪੋਰਟ ਜੇਬ ਵਿਚੋਂ ਕੱਢ ਕੇ ਵਿਖਾਇਆ ਤੇ ਦਸਿਆ ਕਿ ਇਹ ਮੇਰੇ ਡੈਡੀ ਦਾ ਪਾਸਪੋਰਟ ਹੈ ਅਤੇ ਇਹ ਪਿਛਲੇ ਸਾਲ ਅਮਰੀਕਾ, ਕੈਨੇਡਾ ਤੇ ਇੰਗਲੈਂਡ ਤੋਂ ਜਾ ਕੇ ਆਏ ਹਨ। ਉਸ ਨੇ ਡੈਡੀ ਦੇ ਵਿਦੇਸ਼ ਜਾਣ ਦਾ ਕਾਰਨ ਪੁਛਿਆ ਤਾਂ ਮੈਨੂੰ ਆਪਣੇ ਡੈਡੀ ਦੇ ਪ੍ਰਸਿਧ ਲੇਖਕ ਹੋਣ ਅਤੇ ਅਮਰੀਕਾ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਸ਼ਾਮਲ ਹੋਣ ਬਾਰੇ ਦੱਸਣ ਦਾ ਮੌਕਾ ਮਿਲ ਗਿਆ। ਮੈਨੂੰ ਲਗਦਾ ਸੀ ਕਿ ਉਹ ਮੇਰੇ ਜਵਾਬਾਂ ਤੋਂ ਕਾਫੀ ਸੰਤੁਸ਼ਟ ਹਨ। ਹੋਰ ਦੋ-ਚਾਰ ਨਿਕੇ ਮੋਟੇ ਸੁਆਲ ਕਰਨ ਤੋਂ ਬਾਅਦ ਉਸ ਨੇ ਮੇਰੇ ਵਲ ਵੇਖ ਕੇ ਮੁਸਕਰਾਕੇ ਆਖਿਆ, "ਤੁਹਾਡਾ ਵੀਜ਼ਾ ਮਨਜ਼ੂਰ ਕਰ ਲਿਆ ਗਿਆ ਹੈ। ਤੁਸੀਂ ਚਾਰ ਵਜੇ ਆਪਣਾ ਪਾਸਪੋਰਟ ਬਾਹਰ ਵਾਲੀ ਖਿੜਕੀ ਤੋਂ ਲੈ ਸਕਦੇ ਹੋ।" ਮੈਂ ਬੜਾ ਖੁਸ਼ ਹੋਇਆ। ਗੋਰੇ ਅਤੇ ਦੁਭਾਸ਼ਣ ਔਰਤ ਦਾ ਧੰਨਵਾਦ ਕਰਕੇ ਕਮਰੇ ਵਿਚੋਂ ਬਾਹਰ ਆਇਆ।

[ਚਲਦਾ]

## ੩੦੦ ਸਾਲਾ ਵਿਸਾਖੀ ਤੇ ਖ਼ਾਲਸਾ ਪੰਥ ਬ੍ਰਮਿੰਘਮ ਵਲੋਂ ਸ਼ਾਨਦਾਰ ਨਗਰ ਕੀਰਤਨ

# 'ਨਾਮਧਾਰੀ ਸੰਗਤ ਦਾ ਨਗਰ ਕੀਰਤਨ ਵਿਚ ਅਨੂਪਮ ਦਰਿਸ਼'

੨੫ ਅਪਰੈਲ ੧੯੯੯ ਨੂੰ ਸਿੱਖ ਗੁਰਦਵਾਰਾ ਕੌਂਸਲ ਬ੍ਰਮਿੰਘਮ ਵਲੋਂ ਵਿਸਾਖੀ ਦੀ ੩੦੦ਵੀਂ ਵਰ੍ਹੇ ਗੰਢ—"ਖ਼ਾਲਸਾ ਸਾਜਣਾ ਦਿਵਸ" ਬੜੇ ਹੀ ਜ਼ੋਰਾਂ ਸ਼ੋਰਾਂ ਨਾਲ ਮਨਾਇਆ ਗਿਆ। ਵੈਸੇ ਤਾਂ ਹਰ ਇਕ ਗੁਰਦਵਾਰੇ ਵਿਚ ਇਹ ਉਤਸਵ ਵਿਅਕਤੀਗਤ ਤੌਰ ਤੇ ਮਨਾਇਆ ਹੀ ਗਿਆ ਪਰ ਪਰ ਜਿਸ ਲਗਨ ਅਤੇ ਪਿਆਰ ਨਾਲ ਇਸਨੂੰ ਇਕ ਨਗਰ ਕੀਰਤਨ ਦੇ ਰੂਪ ਵਿਚ ਅਤੇ ਫਿਰ 'ਪੇਰੀ ਬਾਰ ਪਾਰਕ' ਵਿਚ ਇਕ ਸਭਿਆਚਾਰਕ ਅਤੇ ਧਾਰਮਿਕ ਰੰਗ ਵਿਚ ਇਹ ਵਜੂਦ ਵਿਚ ਆਇਆ ਓਹ ਕਹਿਣੋ ਤੋਂ ਬਾਹਰ ਹੈ।

ਬੀ.ਬੀ.ਸੀ. ਦੇ ਕਹਿਣ ਮੁਤਾਬਿਕ ਤਕਰੀਬਨ ਇਕ ਲੱਖ ਸੰਗਤ ਨੇ ਇਸ ਸਮਾਰੋਹ ਵਿਚ ਭਾਗ ਲਿਆ। ਤਕਰੀਬਨ ਵੀਹ ਹਜ਼ਾਰ ਕਾਰਾਂ ਲਈ ਪਾਰਕਿੰਗ ਇਕ ਵਿਸ਼ਾ ਬਣਕੇ ਰਹਿ ਜਾਣਾ ਸੀ ਪਰ ਦਾਨਾਅ ਕੌਂਸਲ ਨੇ ਬੜੇ ਸੁਚੱਜੇ ਅਤੇ ਬਹੁਤ ਸੋਹਣੇ ਤਰੀਕੇ ਨਾਲ ਇੰਤਜ਼ਾਮ ਕਰ ਰਖਿਆ ਸੀ।

ਇਕ ਨਗਰ ਕੀਰਤਨ ਗੁਰਦਵਾਰਾ ਸਾਊਥ ਬ੍ਰਮਿੰਘਮ ਤੋਂ ਆਰੰਭ ਹੋਇਆ, ਦੂਸਰਾ ਗੁਰਦਵਾਰਾ ਸਮੈਦਿਕ ਤੋਂ ਚਲਿਆ—ਜਿਸਤੇ ਅੱਗੇ ਜਾ ਕੇ ਇਕੋ ਜਗ੍ਹਾ ਇਕੱਤਰ ਹੋ ਕੇ ਪੇਰੀ ਬਾਰ ਪਾਰਕ ਦੇ ਮੈਦਾਨ ਤਕ ਪਹੁੰਚਣਾ ਸੀ। ਦੋਨੋਂ ਹੀ ਜਲੂਸ ਇਕੋ ਵਕਤ ਸਵੇਰੇ ਨੌਂ ਵਜੇ ਚੱਲ ਪਏ। ਸੰਗਤਾਂ ਦਾ ਠਾਠਾਂ ਮਾਰਦਾ ਜੋਸ਼ ਅਤੇ ਜੈਕਾਰਿਆਂ ਨਾਲ ਆਕਾਸ਼ ਗੂੰਜ ਰਿਹਾ ਸੀ। ਲਾਊਡ ਸਪੀਕਰਾਂ ਨਾਲ ਹਰੇਕ ਲੌਰੀ ਅਤੇ ਫਲੋਟ ਤੋਂ ਭਿੰਨ-ਭਿੰਨ ਗੁਰਬਾਣੀ ਅਤੇ ਕੀਰਤਨ ਦੀਆਂ ਮਧੁਰ ਆਵਾਜ਼ਾਂ ਆ ਰਹੀਆਂ ਸਨ। ਇਕ ਫਲੋਟ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ, ਉਸ ਨੂੰ ਵਿਸ਼ੇਸ਼ ਢੰਗ ਨਾਲ ਸਜਾਇਆ ਹੋਇਆ ਸੀ ਅਤੇ ਵਿਚ ਬੈਠੀ ਸੰਗਤ ਕੀਰਤਨ ਦਾ ਆਨੰਦ ਮਾਣ ਰਹੀ ਸੀ।

ਲੰਡਨ, ਲੈਸਟਰ, ਕਵੈਂਟਰੀ, ਸਟੋਕ, ਸਾਊਥਹਾਲ, ਡਡਲੀ, ਵੈਸਟ ਬਰੋਮਿਚ ਅਤੇ ਵੂਲਵਰਹੈਂਪਟਨ ਤੋਂ ਇਕੱਤਰ ਹੋਇਆ ਨਾਮਧਾਰੀ ਸੰਗਤ ਦਾ ਹੰਸਾਂ ਦਾ ਜਥਾ ਵੀ ਆਪਣੀ ਪੂਰੀ ਤਿਆਰੀ ਵਿਚ, ਢੋਲਕੀ ਛੈਣਿਆਂ, ਖੜਤਾਲਾਂ ਨਾਲ ਆਪਣੇ ਪ੍ਰੰਪਰਾਗਤ ਸ਼ਬਦ ਕੀਰਤਨ ਰਾਹੀਂ ਸੰਗਤਾਂ ਅਤੇ ਦਰਸ਼ਕਾਂ ਨੂੰ ਮੰਤਰ ਮੁਗਦ ਕਰੀ ਜਾ ਰਿਹਾ ਸੀ। ਜਥੇ ਦੀ ਅਗਵਾਈ ਸੰਤ ਹਰਭਜਨ ਸਿੰਘ 'ਸੱਗੂ, ਸੰਤ ਵਾਸਦੇਵ ਸਿੰਘ ਭਮਰਾ ਕਰ ਰਹੇ ਸਨ। ਇਨ੍ਹਾਂ ਨੂੰ ਸਾਥ ਦੇ ਰਹੇ ਸਨ ਸੰਤ ਗੁਰਸ਼ਰਨ ਸਿੰਘ, ਪ੍ਰਧਾਨ ਸੁਰਜੀਤ ਸਿੰਘ ਸੂਰਧਾਰ, ਸਕੱਤਰ ਸੁਰਜੀਤ ਸਿੰਘ ਚਾਨਾ, ਸੰਤ ਗੁਰਮੀਤ ਸਿੰਘ, ਸੰਤ ਬਲਵੰਤ ਸਿੰਘ, ਸੰਤ ਸੁਲੱਖਣ ਸਿੰਘ ਜੀ, ਸੰਤ ਕੁਲਦੀਪ ਸਿੰਘ ਜੀ ਚਾਨਾ, ਸੰਤ ਹਰਵਿੰਦਰ ਸਿੰਘ ਸਿਆਨ ਅਤੇ ਹੋਰ ਸੰਗਤ। ਸੰਤ ਵਾਸਦੇਵ ਸਿੰਘ ਭੰਮਰਾ ਨੇ ਖੜਤਾਲਾਂ ਨਾਲ ਨ੍ਰਿਤ ਕਰਕੇ ਸਾਰੇ ਦਰਸ਼ਕਾਂ ਨੂੰ ਚਕਾਚੌਂਧ ਕਰ ਦਿਤਾ ਅਤੇ ਸੰਤ ਅਤਰ ਸਿੰਘ ਜੀ ਅਤੇ ਸੰਤ ਨਿਧਾਨ ਸਿੰਘ ਆਲਿਮ ਜੀ ਦੀਆਂ ਰੀਤਾਂ ਨੂੰ ਫੇਰ ਇਕ ਵਾਰ ਉਜਾਗਰ ਕਰ ਦਿਤਾ। ਕਿਉਂਕਿ ਸਿੱਖ ਕੌਮ ਅੱਜ ਕੱਲ੍ਹ ਪੁਰਾਣੀਆਂ ਗੁਰਬਾਣੀ ਰੀਤਾਂ ਨੂੰ ਭੁੱਲ ਚੁਕੀ ਹੈ ਅਤੇ ਪੁਰਾਣੇ ਸ਼ਬਦ—ਢੋਲਕੀ ਛੈਣੇ ਤਾਂ ਨਾਮਧਾਰੀਆਂ ਤੋਂ ਬਗੈਰ ਕੋਈ ਹੋਰ ਸਿੱਖ ਸੰਸਥਾ ਕੋਲ ਇਸ ਦੀ ਪਛਾਣ ਤਕ ਵੀ ਨਹੀਂ ਰਹਿ ਗਈ। ਗੁਰਬਾਣੀ ਸੰਗੀਤ ਵੀ ਤਕਰੀਬਨ ਸਿੱਖ ਪੰਥ ਵਿਚੋਂ ਅਲੋਪ ਹੋਣ ਦੇ ਬਰਾਬਰ ਹੀ ਹੈ। ਸਿਰਫ ਫਿਲਮੀ ਤਰਜ਼ਾਂ ਜਾਂ ਸਾਦਾ ਕੀਰਤਨ ਹੀ ਗੁਰਦਵਾਰਿਆਂ ਵਿਚ ਅੱਜ ਕੱਲ ਸੁਨਣ ਵਿਚ ਆਉਂਦਾ ਹੈ। ਪਰ ਵਾਰੇ ਜਾਈਏ ਸਾਡੇ ਸਤਿਗੁਰਾਂ ਦੇ ਜਿਨ੍ਹਾਂ ਨੇ ਇਹ ਸੰਗੀਤ ਦੀ ਪ੍ਰਥਾ ਨੂੰ ਜੀਵਤ ਰਖਿਆ ਹੈ ਅਤੇ ਗੁਰਮਤ ਸੰਗੀਤ ਨੂੰ ਰੂਹ ਬਖਸ਼ੀ ਹੈ। ਨਾਮਧਾਰੀ ਪੰਥ ਦੇ ਸ਼ਬਦਾਂ ਨੇ ਜਲੂਸ ਵਿਚ ਇਕ ਨਵਾਂ ਹੀ ਰੰਗ ਬੰਨ੍ਹ ਦਿਤਾ ਜੋ ਸ਼ਾਇਦ ਕਦੀ ਵੀ ਦਰਸ਼ਕਾਂ ਪਹਿਲਾਂ ਨਹੀਂ ਵੇਖਿਆ ਹੋਵੇਗਾ। ਇਨ੍ਹਾਂ ਰੀਤਾਂ ਤੋਂ ਹੀ ਸਿੱਖ ਪੰਥ ਹੁਣ ਵਾਂਝਿਆਂ ਹੋ ਗਿਆ ਹੈ। ਖੈਰ, ਨਾਮਧਾਰੀਆਂ ਦੇ ਇਸ ਗੁਰਮੁਖੀ ਬਾਣੇ ਅਤੇ ਰਹੁਰੀਤਾਂ ਸ਼ਬਦਾਂ ਦੀਆਂ ਨੂੰ ਦੇਖ ਅਤੇ ਸੁਣਕੇ ਸਾਰੇ ਅਸ਼-ਅਸ਼ ਕਰ ਉਠੇ। ਜੋ ਸ਼ਬਦਾਂ ਦਾ ਮੀਂਹ ਜਥੇ ਨੇ ਵਰਸਾਇਆ ਉਸ ਵਿਚ ਕੁਝ ਕੁ ਸ਼ਬਦ ਸਨ—"ਕਲਗੀਆਂ ਵਾਲਾ ਸਤਿਗੁਰ ਕਰੇ ਕਮਾਲ ਨੀ ਸਈਓ। ਪੰਜ ਪਿਆਰੇ ਸਾਜੇ ਸ੍ਰੀ ਸਾਹਿਬ ਨਾਲ ਸੀ ਸਈਓ। ਚਾਰੇ ਪੁਤ੍ਰ ਵਾਰੇ ਦੇਸ਼ ਦੀ ਆਨ ਨੀ ਸਈਓ।", "ਸਤਿਗੁਰ ਤੇਰੇ

ਅੰਮ੍ਰਿਤ ਨੇ ਲੱਖਾਂ ਸ਼ੇਰ ਬਣਾ ਦਿਤੇ. ਚਿੜੀਆਂ ਤੋਂ ਬਾਜ ਤੁੜਾ ਦਿਤੇ...।", "ਸਾਰੇ ਜਗ ਵਿਚ ਧੁਮਾਂ ਪੈ ਗਈਆਂ ਦਸਵੇਂ ਗੁਰਾਂ ਨੇ ਪੰਥ ਸਾਜਿਆ...." ਆਦਿ ..

ਵੇਖਣ ਵਿਚ ਆਇਆ ਕਿ ਨਾਮਧਾਰੀਆਂ ਦੇ ਇਸ ਗਰੁੱਪ ਨੂੰ ਲੋਗਾਂ ਨੇ ਬੜੀ ਦਿਲਚਸਪੀ ਅਤੇ ਨੀਝ ਨਾਲ ਵਖਿਆ ਅਤੇ ਸਤਿਕਾਰਿਆ। ਜ਼ੀ. ਟੀ.ਵੀ. ਵਾਲਿਆਂ ਵੀ ਇਨ੍ਹਾਂ ਦੀ ਕਾਫ਼ੀ ਫੋਟੋਆਂ ਲਈਆਂ ਅਤੇ 'ਅਵਾਜ਼ੇ ਕੌਮ' ਅਖ਼ਬਾਰ ਨੇ ਨਾਮਧਾਰੀ ਸੰਗਤ ਬਾਰੇ ਇਹ ਸ਼ਬਦ ਪ੍ਰਕਾਸ਼ਤ ਕੀਤੇ।

"ਨਾਮਧਾਰੀ ਸੰਗਤ ਵੀ ਦੁੱਧ ਚਿੱਟੇ ਬਸਤਰਾਂ ਵਿਚ ਸਜੀ ਧਜੀ ਨਗਰ ਕੀਰਤਨ ਵਿਚ ਸ਼ਬਦ ਕੀਰਤਨ ਗਾਉਂਦੀ ਆ ਰਹੀ ਸੀ। ਇਹ ਸਾਰੀ ਹੀ ਸੰਗਤ ਬੜੇ ਹੀ ਪ੍ਰੇਮ ਵਿਚ ਉਚੀਆਂ ਧਾਰਨਾ ਵਿਚ ਗਾ ਰਹੀ ਸੀ।"

ਜਲੂਸ ਹੌਲੀ ਹੌਲੀ ਅਖੀਰਲੇ ਮੁਕਾਮ "ਪੈਰੀ ਬਾਰ ਪਾਰਕ" ਵਿਚ ਪਹੁੰਚਾ, ਜਿਥੇ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਇਕੱਤਰ ਸਨ। ਸੈਂਕੜੇ ਸਟਾਲ ਲੱਗ ਹੋਏ ਸਨ। ਬੱਚਿਆਂ ਅਤੇ ਜਵਾਨਾਂ ਲਈ ਫਨ-ਫੇਅਰ ਲਗੀ ਹੋਈ ਸੀ ਜਿਥੇ ਉਹ ਆਪਣਾ ਮਨ ਪਰਚਾ ਸਕਦੇ ਸਨ।

ਕਈ ਗੁਰਦਵਾਰਿਆਂ ਵਾਲਿਆਂ ਨੇ ਤੰਬੂ ਲਗਾਏ ਸਨ ਜਿਨ੍ਹਾਂ ਵਿਚ ਸੰਗਤਾਂ ਲਈ ਲੰਗਰ ਦਾ ਇੰਤਜ਼ਾਮ ਕੀਤਾ ਗਿਆ ਸੀ—ਕਈ ਜਗ੍ਹਾ ਖਾਣ-ਪੀਣ ਦੇ ਸਟਾਲ ਲੱਗ ਹਏ ਸਨ। ਨਾਮਧਾਰੀ ਸੂਬਾ ਅਮ੍ਰੇਸ਼ਵਰ ਸਿੰਘ ਜੀ ਦੇ 'ਪ੍ਰੀਤਮ ਰੇਸਟੋਰੈਂਟ' ਦਾ ਸਟਾਲ ਵੀ ਲੱਗਾ ਹੋਇਆ ਸੀ, ਜਿਥੇ ਉਨ੍ਹਾਂ ਦਾ ਸਾਰਾ ਪਰਿਵਾਰ ਪਕੌੜੇ, ਸਮੋਸੇ, ਜਲੇਬੀਆਂ, ਡੋਸਾ ਆਦਿ ਬਣਾਉਣ ਵਿਚ ਰੁੱਝਾ ਪਿਆ ਸੀ। ਦਾਸ ਨੇ ਵੀ ਉਹ ਜਲੇਬੀਆਂ ਦਾ ਰਸ ਮਾਣਿਆ ਜਿਨ੍ਹਾਂ ਵਿਚ ਖੰਡ ਤਾਂ ਹੈ ਹੀ ਸੀ, ਪਰ ਵਿਚ ਪਿਆਰ ਦੀ ਮਿਠਾਸ ਵੀ ਘੁਲੀ ਹੋਈ ਸੀ, ਜਿਸ ਨਾਲ ਜਲੇਬੀਆਂ ਹੱਦੋਂ ਵੱਧ ਲਜ਼ੀਜ਼ ਸਾਬਤ ਹੋਈਆਂ।

ਸਿੱਖ ਕੌਮ ਹੀ ਇਕ ਐਸੀ ਹੈ ਜਿਸ ਦੇ ਘਰੋਂ ਕੋਈ ਵੀ ਭੁੱਖਾ ਨਹੀਂ ਜਾ ਸਕਦਾ। ਇਹ ਰੀਤ ਜੋ ਗੁਰੂ ਨਾਨਕ ਦੀ ਲੰਗਰ ਵਾਲੀ ਜੋ ਗੁਰੂ ਅੰਗਦ ਜੀ ਨੇ ਪ੍ਰਚਲਤ ਕੀਤੀ, ਇਕ ਸਿੱਖੀ ਦਾ ਧੁਰਾ ਬਣ ਕੇ ਰਹਿ ਗਈ ਹੈ। ਸਿੱਖ ਗੁਰਦਵਾਰਿਆਂ ਅਤੇ ਸਭਾਵਾਂ ਨੇ ਕੋਈ ਕਸਰ ਨਹੀਂ ਛੱਡੀ, ਮੁਫਤ ਕੋਲਡ ਡਰਿੰਕ, ਪਾਣੀ, ਆਈਸ ਕਰੀਮ, ਫਰੂਟ ਆਦਿ ਵਰਤਾਉਣ ਦੀ।

ਪਾਰਕ ਵਿਚ ਬਹੁਤ ਸਟਾਲ ਸਨ ਜਿਨ੍ਹਾਂ ਵਿਚ ਕਿਤਾਬਾਂ ਕੈਸਟਾਂ ਅਤੇ ਕੰਪਿਊਟਰ ਆਦਿ ਵਿਕ ਰਹੇ ਸਨ। ਕਾਫੀ ਇਸ਼ਤਿਹਾਰ ਅਤੇ ਕਿਤਾਬਚੇ ਮੁਫਤ ਵੰਡੇ ਗਏ। ਕਈ ਫੋਟੋਆਂ ਅਤੇ ਕਾਰਡ ਵੀ ਮੁਹੱਈਆਂ ਸਨ।

ਇਕ ਤੰਬੂ ਵਿਚ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਸੀ, ਜਿਥੇ ਨਿਰੰਤਰ ਕੀਰਤਨ ਹੋ ਰਿਹਾ ਸੀ। ਖਾਸ ਤੌਰ ਤੇ ਇੰਡੀਆ ਤੋਂ ਆਏ ਸੰਤ ਠਾਕਰ ਸਿੰਘ ਜੀ ਦਮਦਮੀ ਟਕਸਾਲ ਵਾਲੇ ਅਤੇ ਸੰਤ ਮਾਨ ਸਿੰਘ ਜੀ ਪਿਹੋਵੇ ਵਾਲੇ ਆਏ ਹੋਏ ਸਨ, ਜਿਨ੍ਹਾਂ ਆਪਣੇ ਮਨੋਹਰ ਖਿਆਲਾਂ ਅਤੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਕਈਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ।

ਪਾਰਕ ਵਿਚ ਗੱਤਕੇ ਅਤੇ ਤਲਵਾਰਾਂ ਦੇ ਜੌਹਰ 'ਅਜੀਤ ਅਖਾੜੇ' ਵਲੋਂ ਹੋਏ, ਜਿਸ ਨੇ "ਮਾਰਸ਼ਲ ਰੇਸ, ਖਾਲਸਾ" ਦੇ ਨਾਮ ਨੂੰ ਉੱਚਾ ਕੀਤਾ।

'ਰੌਇਲ ਏਅਰਫੋਰਸ' ਵਾਲਿਆਂ ਵਲੋਂ ਹਵਾਈ ਜਹਾਜ਼ਾਂ ਰਾਹੀਂ ਅਤੇ ਪੈਰਾਸ਼ੂਟਾਂ ਰਾਹੀਂ ਰੰਗਦਾਰ ਡਿਸਪਲੇ ਕੀਤਾ ਗਿਆ ਜੋ ਦਰਸ਼ਕਾਂ ਨੇ ਬਹੁਤ ਪਸੰਦ ਕੀਤਾ।

ਗੱਲ ਕੀ, ਇਹ ਪ੍ਰੋਗਰਾਮ ਹੱਦੋਂ ਵੱਧ ਕਾਮਯਾਬ ਹੋਇਆ ਅਤੇ ਸਾਰੀਆਂ ਸਿੱਖ ਜਥੇਬੰਦੀਆਂ ਵਲੋਂ ਇਹ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਪ੍ਰੇਮ-ਪੂਰਵਕ ਉਤਸਵ ਇਕ ਆਪਣੀ ਮਿਸਾਲ ਆਪ ਹੀ ਸੀ ਅਤੇ ਖਾਲਸੇ ਦੀ ਤੀਜੀ ਸ਼ਤਾਬਦੀ ਨੂੰ ਇਕ ਸੁਨਿਹਰਾ ਉਪਹਾਰ ਸੀ। ਇਸ ਪ੍ਰੋਗਰਾਮ ਨੂੰ ਦਰਸ਼ਕਾਂ ਵੀਡੀਓ ਕੈਮਰਿਆਂ ਰਾਹੀਂ ਰਿਕਾਰਡ ਕੀਤਾ, ਖਾਸ ਕਰਕੇ ਨਾਮਧਾਰੀ ਸੰਗਤ ਨੂੰ। —ਹਰਜਿੰਦਰ ਸਿੰਘ ਕੰਵਲ

## ਜਥੇਦਾਰ ਗਿਆਨ ਸਿੰਘ ਵੀਰੋਕੇ ਨਮਿਤ ਮੇਲਾ

ਜਥੇਦਾਰ ਗਿਆਨ ਸਿੰਘ ਵੀਰੋਕੇ ਪਿਛਲੇ ਸਾਲ ਸਤੰਬਰ ਵਿਚ ਸਦੀਵੀ ਵਿਛੋੜਾ ਦੇ ਗਏ ਸਨ। ਆਪ ਦੀ ਦੇਹ ਸ੍ਰੀ ਭੈਣੀ ਸਾਹਿਬ ਵਿਚ ਹੀ ਸ਼ਾਂਤ ਹੋਈ, ਇਥੇ ਹੀ ਸਸਕਾਰ ਹੋਇਆ ਅਤੇ ਇਥੇ ਹੀ ਆਪ ਦੇ ਨਮਿਤ ਪਾਠ ਦੇ ਭੋਗ ਵਾਸਤੇ ਭਾਰੀ ਮੇਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਹੋਇਆ।

ਸੰਤਾਂ ਦੇ ਪਰਿਵਾਰ ਦੀ ਇਹ ਕਾਮਨਾ ਸੀ ਕਿ ਉਹਨਾਂ ਦੀ ਯਾਦ ਵਿਚ ਇਕ ਮੇਲਾ ਸੰਤਾਂ ਦੇ ਪਿੰਡ ਬਹਾਦਰ ਸੈਨ ਨਜ਼ਦੀਕ ਬਟਾਲਾ ਵਿਚ ਕੀਤਾ ਜਾਵੇ। ਸਤਿਗੁਰੂ ਜੀ ਦੀ

ਆਗਿਆ ਅਨੁਸਾਰ ਇਹ ਮੇਲਾ ੨੯ ਅਪਰੈਲ ੧੯੯੯ ਨੂੰ ਕੀਤਾ ਗਿਆ।

ਦਰਅਸਲ ਮੇਲੇ ਦੀ ਸ਼ੁਰੂਆਤ ੨੮ ਅਪਰੈਲ ਰਾਤ ਨੂੰ ਹੀ ਹੋ ਗਈ ਜਦੋਂ ਚੰਗੀ ਤਰ੍ਹਾਂ ਸਜੇ ਪੰਡਾਲ ਵਿਚ ਦੀਵਾਨਾਂ ਦਾ ਸਿਲਸਲਾ ਸ਼ੁਰੂ ਹੋ ਗਿਆ। ਸੰਤ ਚੰਨਣ ਸਿੰਘ ਚੰਡੀਗੜ੍ਹ, ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ ਦੇ ਦੀਵਾਨ ਉਪਰੰਤ ਪ੍ਰਸਿਧ ਵਿਦਵਾਨ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਸੰਤਾਂ ਦੇ ਜੀਵਨ ਤੇ ਆਪਣੇ ਵਿਚਾਰ ਰੱਖੇ! ਜਥੇਦਾਰ ਸੇਵਾ ਸਿੰਘ ਜੀ ਨੇ ਅਨੇਕਾਂ ਮਿਸਾਲਾਂ ਦੇ ਕੇ ਸੰਤ ਗਿਆਨ ਸਿੰਘ ਜੀ ਦੇ ਮਹਾਨ ਗੁਣਾਂ ਨੂੰ ਉਜਾਗਰ ਕੀਤਾ।

੨੯ ਅਪਰੈਲ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਸੇਵਾ ਸਿੰਘ, ਸੰਤ ਚੰਨਣ ਸਿੰਘ ਹੋਰਾਂ ਨੇ ਜਥੇ ਨਾਲ ਮਿਲਕੇ ਕੀਤਾ। ਅਤੇ ਫੇਰ ਦੀਵਾਨਾਂ ਦਾ ਸਿਲਸਲਾ ਸ਼ੁਰੂ ਹੋ ਗਿਆ। ਸਿਲਸਲੇਵਾਰ ਦੀਵਾਨਾਂ ਵਿਚ ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ, ਸੰਤ ਚੰਨਣ ਸਿੰਘ ਚੰਡੀਗੜ੍ਹ, ਸੰਤ ਗਿਆਨ ਸਿੰਘ ਦੇ ਸ਼ਾਗਿਰਦ ਜਥੇਦਾਰ ਸੁਖਦਰਸ਼ਨ ਸਿੰਘ ਜੀ ਨੇ ਭਾਵ-ਭਿੰਨੇ ਸ਼ਬਦਾਂ ਵਿਚ ਸੰਤ ਗਿਆਨ ਸਿੰਘ ਜੀ ਦਾ ਜੀਵਨ ਅਤੇ ਘਾਲਣਾ ਦਾ ਬਖਾਣ ਕੀਤਾ। ਅੰਤ ਉਤੇ ਭਰਪੂਰ ਹਾਜ਼ਰੀ ਵਿਚ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਆਰੰਭ ਹੋਇਆ। ਆਪ ਦੇ ਦੀਵਾਨ ਵਿਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ ਅਤੇ ਸੰਗਤਾਂ ਦੀ ਹਾਜ਼ਰੀ ਵਿਚ ਜਵਾਰ-ਭਾਟਾ ਹੀ ਆ ਗਿਆ। "ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ" ਟੇਕ ਉਤੇ ਆਧਾਰਤ ਵਖਿਆਨ ਵਿਚ ਆਪ ਨੇ ਪਰਮਾਣਾਂ ਦੀ ਝੜੀ ਲਾ ਦਿਤੀ। ਸੰਤ ਗਿਆਨ ਸਿੰਘ ਹੋਰਾਂ ਬਾਰੇ ਉਹਨਾਂ ਕਿਹਾ ਕਿ ਸੰਤ ਗਿਆਨ ਸਿੰਘ ਜੀ ਨੇ ਗਿਆਨ ਦਾ ਭੰਡਾਰ ਬਣ ਕੇ ਲੋਕਾਂ ਨੂੰ ਗਿਆਨ ਦਿਤਾ। ਉਹਨਾਂ ਸੰਸਾਰ ਵਿਚ ਗਿਆਨ ਵਰਤਾਇਆ। ਉਹਨਾਂ ਦਾ ਗਿਆਨ ਤੇ ਨਾਮ ਹਮੇਸ਼ਾ ਚਮਕਦਾ ਰਹੇਗਾ। ਨਾਮਧਾਰੀ ਇਤਹਾਸ ਵਿਚ, ਹਰ ਨਾਮਧਾਰੀ ਵਕਤੇ ਦੇ ਅੰਦਰੋਂ ਗਿਆਨ ਸਿੰਘ ਬੋਲੇਗਾ। ਏਨਾ ਗਿਆਨ ਉਹਨਾਂ ਦਿੱਤਾ। ਪਰਸਿੱਧ ਲੇਖਕ ਸੁਖਜੀਤ ਸਿੰਘ 'ਸਰਪੰਚ' ਨੇ ਕਿਹਾ ਕਿ ਜਥੇਦਾਰ ਗਿਆਨ ਸਿੰਘ ਉਹਨਾਂ ਸ਼ਖਸੀਅਤਾਂ 'ਚੋਂ ਸਨ ਜਿਨ੍ਹਾਂ ਦਾ ਨਾਂਅ ਰਹਿੰਦੀ ਦੁਨੀਆ ਤਕ ਰਹਿੰਦਾ ਹੈ! ਜਿਹਨਾਂ ਨੂੰ ਅਸੀਂ ਯਾਦ ਕਰਦੇ ਰਹਿੰਦੇ ਹਾਂ। ਜਗਦੀਸ਼ ਸਿੰਘ ਵਰਿਆਮ ਨੇ ਸੰਤ ਗਿਆਨ ਸਿੰਘ ਦੇ ਵਿਚਾਰਾਂ ਦੀ ਡੂੰਘਿਆਈ ਅਤੇ ਜੀਵਨ ਦੀ ਸਾਦਗੀ ਦੀ ਗੱਲ ਕੀਤੀ। ਉਹਨਾਂ ਕਿਹਾ ਕਿ ਸੰਤ ਗੁਰਬਾਣੀ ਦਾ ਗੂੜ੍ਹ ਫਲਸਫਾ ਸਾਦੇ ਸ਼ਬਦਾਂ ਵਿਚ ਬਿਆਨ ਕਰ ਦਿੰਦੇ ਸਨ। ਉਹਨਾਂ ਦਾ ਦੀਵਾਨ ਵਿਚਾਰ ਪਰਧਾਨ ਹੁੰਦਾ। ਉਹਨਾਂ ਸ੍ਰੀ ਭੈਣੀ ਸਾਹਿਬ ਵਿਚ ਸੁਆਸ ਤਿਆਗ ਕੇ ਕਬੀਰ ਸਾਹਿਬ ਦਾ ਵਾਕ ਸਿਧ ਕਰ ਦਿਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਇਸ ਚਹੇਤੇ ਜਥੇਦਾਰ ਦੀ ਜਿਸ ਤਰ੍ਹਾਂ ਸਾਂਭ ਸੰਭਾਲ ਕੀਤੀ ਉਹ ਦੁਵਲੇ ਪਰੇਮ ਦੀ ਮਿਸਾਲ ਹੈ।

ਸ਼ਰਧਾਂਜਲੀ ਭੇਟ ਕਰਨ ਆਏ ਵਿਸ਼ੇਸ਼ ਸੱਜਨਾਂ ਵਿਚ ਸ. ਲਖਬੀਰ ਸਿੰਘ ਰੰਧਾਵਾ ਸਾਬਕਾ ਸਿਖਿਆ ਮੰਤਰੀ ਪੰਜਾਬ, ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਬਾਬਾ ਛਿੰਦਾ ਸਿੰਘ ਮੁਹਾਵਾ ਵਾਲੇ, ਸੂਬਾ ਅਜੀਤ ਸਿੰਘ ਬਟਾਲਾ, ਡੀ.ਐਸ.ਪੀ. ਸ. ਬਲਦੇਵ ਸਿੰਘ, ਡੀ.ਐਸ.ਪੀ. ਸ. ਰਮਿੰਦਰ ਸਿੰਘ, ਐਸ.ਐਚ.ਓ. ਹਰਪਾਲ ਸਿੰਘ, ਹਰਭਜਨ ਸਿੰਘ ਬਾਜਵਾ ਫੋਟੋ ਆਰਟਿਸਟ ਅਤੇ ਹੋਰ ਬਹੁਤ ਸਾਰੇ ਸੂਬੇ, ਜਥੇਦਾਰ ਸ਼ਾਮਲ ਸਨ—ਪੰਜਾਬ, ਜੰਮੂ, ਸਰਸਾ ਹਰਿਆਣਾ, ਸ੍ਰੀ ਭੈਣੀ ਸਾਹਿਬ ਅਤੇ ਦੂਰ-ਦੂਰ ਤੋਂ ਸੰਗਤ ਭਾਰੀ ਗਿਣਤੀ ਵਿਚ ਆਈ ਸੀ।

ਇਸ ਅਵਸਰ ਤੇ ਸੰਤ ਗਿਆਨ ਸਿੰਘ ਜੀ ਦੇ ਪਰਮ ਸ਼ਰਧਾਲੂ ਮਿੱਤਰ ਸਖਾ ਸੂਬਾ ਹਰਬੰਸ ਸਿੰਘ ਦੋਸ਼ੀ ਜੋ ਸੰਤ ਜੀ ਦੇ ਨਾਲ ਹੀ ਬਹੁਤ ਸਮਾਂ ਰਹੇ ਨੇ ਜਿਥੇ ਮੇਲੇ ਵਿਚ ਪੂਰਨ ਮੇਜ਼ਬਾਨ ਦੀ ਭੂਮਿਕਾ ਨਿਭਾਈ ਉਥੇ ਉਹਨਾਂ ਦੀ ਲਿਖੀ ਪੁਸਤਕ **"ਦਰਵੇਸ਼ ਜਥੇਦਾਰ ਸੰਤ ਗਿਆਨ ਸਿੰਘ ਵੀਰੋਕੇ"** ਸ੍ਰੀ ਸਤਿਗੁਰੂ ਜੀ ਦੁਆਰਾ ਰੀਲੀਜ਼ ਕੀਤੀ ਗਈ। ਇਸ ਪੁਸਤਕ ਵਿਚ ਜਿਥੇ ਸੰਤ ਜੀ ਦਾ ਜੀਵਨ ਤੇ ਉਨ੍ਹਾਂ ਬਾਰੇ ਸ਼ਰਧਾਂਜਲੀਆਂ ਹਨ ਉਥੇ ਉਹਨਾਂ ਦੇ ਵੱਖ ਵੱਖ ਅੰਦਾਜ਼ਾਂ ਨੂੰ ਦਰਸਾਉਂਦੀਆਂ ਕੁਝ ਦੁਰਲੱਭ ਤਸਵੀਰਾਂ ਵੀ ਹਨ। ਇਹ ਪੁਸਤਕ ਸਭ ਨੂੰ ਦਿੱਤੀ ਗਈ।

ਸੰਤਾਂ ਦੇ ਸਪੁੱਤਰ ਸ੍ਰੀ ਗੁਰਬਚਨ ਸਿੰਘ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜੋ ਧੰਨਵਾਦ ਦੇ ਸ਼ਬਦ ਕਹੇ ਉਸ ਵਿਚੋਂ ਸੰਤ ਗਿਆਨ ਸਿੰਘ ਜੀ ਦੀ ਆਤਮਾ ਅਤੇ ਸ਼ੈਲੀ ਦਾ ਝਲਕਾਰਾ ਸਪੱਸ਼ਟ ਪੈਂਦਾ ਸੀ। ਇਹਨਾਂ ਸ਼ਬਦਾਂ ਵਿਚ ਨਿਮਰਤਾ ਵੀ ਸੀ, ਵੈਰਾਗ ਵੀ ਅਤੇ ਸਿਆਣਪ ਵੀ। ਸੰਤਾਂ ਦੇ ਜੁਆਈ ਦਾਮਾਦਾ ਸ. ਹਰਦੀਪ ਸਿੰਘ ਸਾਬਕਾ ਸਰਪੰਚ ਹੇਠੀਆਂ, ਅਤੇ ਥਾਣੇਦਾਰ ਜਸਵਿੰਦਰ ਸਿੰਘ ਹੋਰਾਂ ਮੇਲੇ ਨੂੰ ਸਫਲ ਬਨਾਉਣ ਵਾਸਤੇ ਬਹੁਤ ਸੇਵਾ ਕੀਤੀ। ਦੀਵਾਨਾਂ ਨੂੰ ਸੂਤਰਬੱਧ ਕਰਨ ਲਈ ਸਟੇਜ ਦੀ ਸੰਚਾਲਣ ਅਹਿਮ ਜ਼ੁੰਮੇਵਾਰੀ

ਸੰਤ ਅਮਰਜੀਤ ਸਿੰਘ ਪੁਰੇਵਾਲ ਜਲੰਧਰ ਨੇ ਕੁਸ਼ਲਤਾ ਸਹਿਤ ਨਿਭਾਈ। ਇਸ ਅਵਸਰ ਤੇ ਸੰਤਾਂ ਦੇ ਜੀਵਨ ਸੰਬੰਧੀ ਇਕ ਚਿੱਤਰ ਪ੍ਰਦਰਸ਼ਨੀ ਵੀ ਲਾਈ ਗਈ। ਸੰਗਤਾਂ ਦੀ ਲੰਗਰ ਪਾਣੀ, ਠੰਡੇ, ਤੱਤੇ ਮਿੱਠੇ ਜਲ, ਦੁੱਧ, ਚਾਹਟਾ ਆਦਿ ਨਾਲ ਭਰਪੂਰ ਸੇਵਾ ਕੀਤੀ ਗਈ। ਸਤਿਗੁਰੂ ਜੀ ਨੇ ਪਰਿਵਾਰ ਦੇ ਨਾਲ ਘਰ ਵਿਚ ਬੈਠ ਕੇ ਆਸ਼ੀਰਵਾਦ ਦਿਤੀ।

## ਭਾਈਆ ਨਿਰੰਜਨ ਸਿੰਘ ਜੀ ਨਗਰ (ਫਿਲੌਰ) ਵਾਲੇ

ਸੂਬਾ ਦਸੌਂਧਾ ਸਿੰਘ ਜੀ ਦੋਆਬੇ ਵਿਚ ਕਥਾ ਕੀਰਤਨ ਕਰਕੇ ਪ੍ਰਚਾਰ ਕਰਿਆ ਕਰਦੇ ਸਨ ਅਤੇ ਦੱਸਦੇ ਹੁੰਦੇ ਸਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਨੰਦਪੁਰ ਸਾਹਿਬ ਹੋਲਾ-ਮਹੱਲਾ ਕਰਕੇ ਵਾਪਸੀ 'ਤੇ ਸਾਡੇ ਪਿੰਡ ਨਗਰ ਤਿੰਨ ਦਿਨ ਦਰਸ਼ਨ ਦਿਤੇ, ਸਿੱਖੀ ਸਾਜੀ ਅਤੇ ਸਾਡੇ ਘਰ ਹੀ ਨਿਵਾਸ ਕੀਤਾ। ਉਦੋਂ ਤੋਂ ਸਿੱਖੀ ਸਾਡੇ ਘਰ ਵਿਚ ਆਈ ਹੈ। ਇਕ ਵੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੋਆਬੇ ਦਾ ਦੌਰਾ ਘੋੜਿਆਂ ਤੇ ਕਰਦੇ ਹੋਏ ਹੰਸਲੋਂ ਪਿੰਡ ਪੁਜੇ ਤਾਂ ਜਥੇਦਾਰ ਦਸੌਂਧਾ ਸਿੰਘ ਜੀ (ਜੋ ਕਿ ਅਜੇ ਸੂਬਾ ਨਹੀਂ ਸਨ ਬਣੇ) ਨੂੰ ਯਾਦ ਕੀਤਾ। ਜਦੋਂ ਹੰਸਲੋਂ ਵਿਖੇ ਸੂਬਾ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਹੁਕਮ ਹੋਇਆ — "ਅਸੀਂ ਦੋਆਬੇ ਵਿਚ ਦੌਰਾ ਕਰਨ ਆਏ ਹੋਏ ਹਾਂ ਤੇ ਜਥੇਦਾਰਾ ਤੂੰ ਸਾਥੋਂ ਮੂੰਹ ਲੁਕਾਉਂਦਾ ਫਿਰਦਾ ਹੈਂ।" ਜਥੇਦਾਰ ਜੀ ਦੋਵੇਂ ਹੱਥ ਜੋੜ ਨਿਮਰ ਹੋਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ, ਮੈਂ ਘਰ ਵਿਚ ਇਕੱਲਾ ਹਾਂ। ਸ੍ਰੀ ਸਤਿਗੁਰੂ ਜੀ ਫੁਰਮਾਇਆ, "ਤੂੰ ਕਹਿੰਦਾ ਹੈ ਕਿ ਇਕੱਲਾ ਹੈ...ਮੈਂ ਤਾਂ ਉਥੇ ਪਿੰਡ ਬੰਨ੍ਹਣਾ ਹੈ।" ਇਸ ਤੋਂ ਬਾਦ ਹੀ ਸੂਬਾ ਦਸੌਂਧਾ ਸਿੰਘ ਜੀ ਦੇ ਘਰ ਭਾਈਆ ਨਿਰੰਜਨ ਸਿੰਘ ਨੇ ਜਨਮ ਲਿਆ। ਅੱਗੋਂ ਉਨ੍ਹਾਂ ਦੇ ੮ ਸਪੁਤਰ ਤੇ ੬ ਸਪੁਤਰੀਆਂ ਹੋਈਆਂ।

ਭਾਈਆ ਨਿਰੰਜਨ ਸਿੰਘ ਜੀ ਰਾਜ ਮਿਸਤਰੀ ਤੋਂ ਠੇਕੇਦਾਰ ਬਣੇ ਅਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਰਹਿਕੇ ੧੩ ਸਾਲ ਸ੍ਰੀ ਭੈਣੀ ਸਾਹਿਬ ਸੇਵਾ ਕੀਤੀ। ਇਨ੍ਹਾਂ ਦੇ ਸਪੁਤਰ ਤੇ ਪੋਤਰੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੇਵਾ ਕਰਦੇ ਆ ਰਹੇ ਹਨ। ਜਿਨ੍ਹਾਂ ਵਿਚੋਂ ਸੰਤ ਹਰਭਜਨ ਸਿੰਘ ਸੀਹਰਾ ਨੈਰੋਬੀ ਕੀਨੀਆ ਵਿਚ, ਸੰਤ ਸਰਦਾਰਾ ਸਿੰਘ ਪ੍ਰਧਾਨ, ਜਿਨ੍ਹਾਂ ਨੂੰ ਭਜਨ ਦੇਣ ਦਾ ਹੁਕਮ ਸ੍ਰੀ ਸਤਿਗੁਰੂ ਜੀ ਵਲੋਂ ਹੈ, ਨੇ ਬਹੁਤ ਸਾਰੇ ਸਰੀਰਾਂ ਨੂੰ ਭਜਨ ਦੇ ਕੇ ਨਵੀਂ ਪਨੀਰੀ ਤਿਆਰ ਕੀਤੀ ਹੈ। ਇਨ੍ਹਾਂ ਦੇ ਦੇ ਹੀ ਸਪੁਤਰ ਸੰਤ ਬਹਾਦਰ ਸਿੰਘ ਜੀ ਜੋ ਕਿ ਇੰਗਲੈਂਡ ਵਿਚ ਰਹਿਕੇ ਸੇਵਾ ਕਰ ਰਹੇ ਹਨ ਅਤੇ ਜਿਨ੍ਹਾਂ ਨੇ ੧੯੯੮ ਦਾ ਹੋਲਾ-ਮਹੱਲਾ ਸੰਤ ਰਣਜੀਤ ਸਿੰਘ ਲਸਾੜੇ ਵਾਲਿਆਂ ਨਾਲ ਮਿਲਕੇ ਸ੍ਰੀ ਗੁਰੂ ਹਰੀ ਸਿੰਘ ਕਾਲਜ ਸੰਤ ਨਗਰ ਵਿਖੇ ਕਰਵਾਇਆ ਸੀ।

ਭਾਈਆ ਨਿਰੰਜਨ ਸਿੰਘ ਜੀ ੯੩ ਸਾਲ ਦੀ ਉਮਰ ਭੋਗ ਕ ਸਰੀਰ ਛੱਡਿਆ। ਉਸ ਵੇਲੇ ਦਯਾ ਨੰਦ ਹਸਪਤਾਲ ਲੁਧਿਆਣੇ ਵਿਖੇ ਸਨ ਜਦੋਂ ਸੰਤ ਬਹਾਦਰ ਸਿੰਘ ਜੀ ਨੇ ਇੰਗਲੈਂਡ ਤੋਂ ਬੰਗਲੌਰ ਸ੍ਰੀ ਸਤਿਗੁਰੂ ਜੀ ਚਰਨਾਂ ਤੇ ਅਰਜ਼ ਕੀਤੀ ਤਾਂ ਹੁਕਮ ਹੋਇਆ ਕਿ ਹਸਪਤਾਲੋਂ ਛੁਟੀ ਦਿਵਾ ਕੇ ਘਰ ਲੈ ਜਾਓ ਤੇ ਜਿੰਨੇ ਸਵਾਸ ਬਾਕੀ ਹਨ, ਘਰ ਵਿਚ ਹੀ ਲੈ ਲੈਣ। ਇਸ ਤਰ੍ਹਾਂ ਹੀ ਕੀਤਾ ਗਿਆ। ਉਸੇ ਹੀ ਸ਼ਾਮ ੬ ਮਈ ੧੯੯੯ ਨੂੰ ਉਨ੍ਹਾਂ ਪਿੰਡ ਨਗਰ ਵਿਖੇ ਸਰੀਰ ਛੱਡ ਦਿਤਾ। ੧੦ ਮਈ ੧੯੯੯ ਨੂੰ ਭਾਈ ਨਿਰੰਜਨ ਸਿੰਘ ਨਮਿਤ ਉਨ੍ਹਾਂ ਦੇ ਪਰਿਵਾਰ ਵਲੋਂ ਪਿੰਡ ਨਗਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਕ ਭਾਰੀ ਮੇਲਾ ਕਰਵਾਇਆ ਗਿਆ। ਇਸ ਮੌਕੇ ਜਥੇਦਾਰ ਇਕਬਾਲ ਸਿੰਘ ਅਤੇ ਬਾਬਾ ਛਿੰਦਾ ਸਿੰਘ ਮੁਹਾਵੇ ਵਾਲਿਆਂ ਨੇ ਦੀਵਾਨ ਲਾਕੇ ਸੰਗਤਾਂ ਨੂੰ ਨਿਹਾਲ ਕੀਤਾ। ਇਕ ਪਾਠ ਦਾ ਭੋਗ ਪਾਇਆ ਗਿਆ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੰਗਤਾਂ ਨੂੰ ਸੂਬਾ ਦਸੌਂਧਾ ਸਿੰਘ, ਭਾਈਆ ਨਿਰੰਜਨ ਸਿੰਘ ਤ ਉਨ੍ਹਾਂ ਦੇ ਸਪੁਤਰ ਸੰਤ ਸਰਦਾਰਾ ਸਿੰਘ ਤੇ ਪੋਤਰਾ ਸੰਤ ਬਹਾਦਰ ਸਿੰਘ ਬਾਰੇ ਦਸਿਆ ਕਿ ਕਿਵੇਂ ਔਕੜਾਂ ਆਉਣ ਤੇ ਵੀ ਸੇਵਾ ਕਰਦੇ ਆ ਰਹੇ ਹਨ। ਸ੍ਰੀ ਸਤਿਗੁਰੂ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਭਾਈਆ ਨਿਰੰਜਨ ਸਿੰਘ ਦੇ ਵੱਡੇ ਸਪੁੱਤਰ ਸੰਤ ਸਵਰਨ ਸਿੰਘ ਨੂੰ ਦਸਤਾਰ ਸਜਾਈ। ਇਸ ਸਮੇਂ ਚੌਧਰੀ ਸੰਤੋਖ ਸਿੰਘ ਤੇ ਸ੍ਰੀ ਹੰਸ ਰਾਜ ਹੰਸ ਗਾਇਕ ਅਤੇ ਦੇਸ਼ ਵਿਦੇਸ਼ ਤੋਂ ਸੰਗਤਾਂ ਪੁਜੀਆਂ ਹੋਈਆਂ ਸਨ। ਲੰਗਰ ਅਤੁਟ ਵਰਤਾਇਆ ਗਿਆ।

ਇਸ ਮੌਕੇ ਉਤੇ ਭਾਈਆ ਨਿਰੰਜਨ ਸਿੰਘ ਦੇ ਸਮੂਹ ਪਰਿਵਾਰ ਵਲੋਂ ਧਰਮ-ਅਰਥ ਕਾਰਜਾਂ ਵਾਸਤੇ ਮਾਇਆ ਕੱਢੀ ਗਈ। ਹੋਰਨਾਂ ਤੋਂ ਇਲਾਵਾ ਮਾਸਕ ਵਰਿਆਮ ਨੂੰ ਵੀ

ਦਲੀਪ ਸਿੰਘ ਨਾਮਧਾਰੀ, ਫੋਕਲ ਪੁਆਇੰਟ ਲੁਧਿਆਣਾ ਰਾਹੀਂ ੨੫੮/-ਰੁਪਏ ਭੇਜੇ ਗਏ ।

—ਦਲੀਪ ਸਿੰਘ ਨਾਮਧਾਰੀ

## ਤੀਜੀ ਖਾਲਸਾ ਸਿਰਜਣਾ ਸ਼ਤਾਬਦੀ ਨੂੰ ਸਮਰਪਤ ਕਵੀ ਦਰਬਾਰ

ਖਾਲਸਾ ਪੰਥ ਦੀ ਸਿਰਜਣਾ ਨੂੰ ਸਮਰਪਿਤ ਕੌਮੀ ਪੱਧਰ ਦਾ ਕਵੀ ਦਰਬਾਰ ਪਾਉਂਟਾ ਸਾਹਿਬ ਦੇ ਮੁਖ ਗੁਰਦੁਆਰਾ ਸਾਹਿਬ ਦੇ ਬਾਹਰ ਮੈਦਾਨ ਵਿਚ ਕਰਵਾਇਆ ਗਿਆ, ਜਿਸ ਵਿਚ ਪੰਜਾਬੀ, ਹਿੰਦੀ, ਉਰਦੂ ਅਤੇ ਪਹਾੜੀ ਜ਼ਬਾਨ ਦੇ ੩੧ ਕਵੀਆਂ ਨੇ ਹਿਸਾ ਲਿਆ । ਭਾਈ ਹਰਚਰਨ ਸਿੰਘ ਫੱਕਰ ਪਟਿਆਲੇ ਵਾਲਿਆਂ ਵਲੋਂ ਦਸਮ ਗਰੰਥ ਦੀ ਬਾਣੀ ਦੇ ਗਾਇਨ ਉਪਰੰਤ ਕਵੀ ਦਰਬਾਰ ਦਾ ਆਰੰਭ ਪੰਜ ਸਾਲਾ ਬੱਚੀ ਬੇਬੀ ਆਂਚਲ ਦੀ ਕਵਿਤਾ ਨਾਲ ਕੀਤਾ ਗਿਆ, ਜਿਸ ਨੇ ਆਪਣੇ ਮਨੋਭਾਵ ਪ੍ਰਗਟਾਉਂਦਿਆਂ ਗਾਇਆ—"ਮੇਰੇ ਦਿਲ ਵਿਚ ਗੁਰੂ ਜੀ ਦਾ ਨਾਮ ਲਿਖ ਦੇ" ।

ਮੰਚ ਸੰਚਾਲਕ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਨੇਜਰ ਚੌਧਰੀ ਕੁਲਵੰਤ ਸਿੰਘ ਨੇ ੫੦ ਵਰ੍ਹੇ ਪਹਿਲਾਂ ਡੇਹਰਾਦੂਨ ਦੇ ਹਿੰਦੀ ਕਵੀ ਸ੍ਰੀਰਾਮ ਸ਼ਰਮਾ ਦੀ ਲੰਮੀ ਨਜ਼ਮ ਬੜੀ ਵਜਦ ਵਿਚ ਪੜ੍ਹ ਕੇ ਹਜ਼ਾਰਾਂ ਦੀ ਗਿਣਤੀ ਵਿਚ ਬੈਠੇ ਸਰੋਤਿਆਂ ਨੂੰ ਸੁਣਾਈ । ਉਪਰੰਤ ਕਵੀ ਦਰਬਾਰ ਵਿਚ ਲੁਧਿਆਣਾ ਤੋਂ ਆਏ ਪੰਜਾਬੀ ਕਵੀ ਪ੍ਰੋ: ਗੁਰਭਜਨ ਗਿੱਲ ਨੇ ਆਪਣੀ ਕਵਿਤਾ "ਤਿੰਨ ਸਦੀਆਂ ਬਾਅਦ" ਸੁਣਾ ਕੇ ਸਰੋਤਿਆਂ ਨੂੰ ਆਪਣੇ ਨਾਲ ਜੋੜਿਆ—

ਕਾਮ ਕਰੋਧ ਤੇ ਲੋਭ ਦੇ ਘੋੜੇ
ਮੋਹ ਅਤੇ ਹੰਕਾਰ ਦੀ ਵਾਗ ਨੂੰ ਕਿਹੜਾ ਮੋੜੇ
ਪੰਜ ਵਿਕਾਰਾਂ ਸਾਡੇ ਮਨ ਮਸਤਕ ਦੇ
ਵੇਹੜੇ ਡੇਰਾ ਲਾਇਆ
ਅੰਨ੍ਹੇ ਬੋਲੇ ਹੋ ਕੇ ਤੇਗ ਘੁਮਾਈ ਜਾਈਏ
ਆਪਣਿਆਂ ਨੂੰ ਆਪ ਹੀ ਝਟਕਾਈ ਜਾਈਏ
ਨਾ ਤੇਰੇ ਉਪਦੇਸ਼ ਦੀ ਸੋਝੀ
ਨਾ ਬਾਣੀ ਨਾ ਬਾਣਾ ਸਾਬਤ
ਅੱਧ-ਰਾਣੇ ਹੋ ਚੱਲੇ ਹਾਂ
ਤਿੰਨ ਸਦੀਆਂ ਦੇ ਪੈਂਡੇ ਮਗਰੋਂ
ਤੇਰੇ ਬਾਝੋਂ ਫਿਰ ਕੱਲੇ ਹਾਂ ।

ਹਿਮਾਚਲ ਪ੍ਰਦੇਸ਼ ਦੀ ਪਹਾੜੀ ਭਾਸ਼ਾ ਦੇ ਕਵੀ ਉਦੇ ਪ੍ਰਕਾਸ਼ ਸਿੰਘ, ਡਾ. ਵਰਿੰਦਰ ਤਰੁਣ, ਪਵਨ ਚੌਹਾਨ, ਯਸ਼ ਪੰਜਾਬੀ, ਅੰਜਲੀ ਮਲਹੋਤਰਾ, ਏਕਤਾ, ਮੰਗਲ ਪਾਂਡੇ, ਦਿੱਲੀ ਤੋਂ ਆਈ ਗਾਇਕਾ ਕਵਿਤਰੀ ਬੀਬੀ ਰਣਜੀਤ ਕੌਰ, ਬੰਮਣ ਸਿੰਘ ਸੈਣੀ, ਅਜੀਤ ਸਿੰਘ ਅਜੀਤ, ਅਮਨਦੀਪ ਪਠਾਨਕੋਟ, ਹਰੀ ਸਿੰਘ ਦਿਲਬਰ ਸਿਰਸਾ ਅਤੇ ਹੋਰ ਅਨੇਕ ਕਵੀਆਂ ਨੇ ਇਸ ਕਵੀ ਦਰਬਾਰ ਵਿਚ ਆਪੋ-ਆਪਣੀ ਹਾਜ਼ਰੀ ਲਵਾਈ । ਅਮਨਦੀਪ ਦੇ ਬੋਲ ਸਰੋਤਿਆਂ ਨੂੰ ਹਲੂਣ ਗਏ—

ਇਸ ਮੌਕੇ ਬੋਲਦਿਆਂ ਮੁਖ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਬਾਬਾ ਸੰਤਾ ਸਿੰਘ ਜੀ ਦਸਿਆ ਕਿ ਪਾਉਂਟਾ ਸਾਹਿਬ ਵਿਖੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਕਾਲ ਦੇ ਸਾਢੇ ਚਾਰ ਸਾਲ ਗੁਜ਼ਾਰੇ ਸਨ ਅਤੇ ਇਥੇ ਹੀ ਮੁਖ ਬਾਣੀਆਂ—'ਅਕਾਲ ਉਸਤਤਿ', 'ਬਚਿਤਰ ਨਾਟਕ' ਅਤੇ 'ਦਸਮ ਗਰੰਥ'—ਵਿਚੋਂ ਬਹੁਤੀ ਬਾਣੀ ਦੀ ਰਚਨਾ ਕੀਤੀ । ੫੨ ਕਵੀ ਆਪਣੇ ਨਾਲ ਰਖਕੇ ਹਰ ਪੂਰਨਮਾਸ਼ੀ ਦੀ ਰਾਤ ਨੂੰ ਕਵੀ ਦਰਬਾਰ ਰਚਾਉਂਦੇ । ਕਮੇਟੀ ਵਲੋਂ ਇਹ ਪਰੰਪਰਾ ਅਜ ਵੀ ਕਾਇਮ ਹੈ ਅਤੇ ਹਰ ਪੂਰਨਮਾਸ਼ੀ ਨੂੰ ਇਥੇ ਕਵੀ ਦਰਬਾਰ ਕਰਵਾਇਆ ਜਾਂਦਾ ਹੈ ।

ਪਾਉਂਟਾ ਸਾਹਿਬ ਵਿਖੇ ਗੁਰਦੁਆਰਾ ਤਪਸ਼ਿਲਾ ਬਾਬਾ ਕ੍ਰਿਪਾਲ ਦਾਸ ਦੇ ਮੁਖ ਸੇਵਾਦਾਰ ਬਾਬਾ ਹਰਭਜਨ ਸਿੰਘ ਨੇ ਆਖਿਆ ਕਿ ਪਾਉਂਟਾ ਸਾਹਿਬ ਵਿਖੇ ਪੈਰ ਟਿਕਾਉਣ ਕਾਰਨ ਹੀ ਗੁਰੂ ਸਾਹਿਬ ਨੇ ਇਸ ਨੂੰ ਪਾਓਂ ਟਿਕਾ ਸਾਹਿਬ ਦਾ ਨਾਮ ਦਿਤਾ ਅਤੇ ਇਹ ਧਰਤੀ ਸਾਡੇ ਲਈ ਕਿਣਕਾ-ਕਿਣਕਾ ਪਵਿੱਤਰ ਹੈ, ਕਿਉਂਕਿ ਖਾਲਸਾ ਪੰਥ ਦੀ ਸਿਰਜਣਾ ਦੀ ਸਮੁਚੀ ਯੋਜਨਾ ਅਤੇ ਵਿਉਂਤਕਾਰੀ ਇਸੇ ਧਰਤੀ ਤੇ ਹੀ ਹੋਈ ਹੈ ।

ਵੈਸਾਖੀ ਜਸ਼ਨਾ ਮੌਕੇ ਗੁਰਦੁਆਰਾ ਭੰਗਾਣੀ ਸਾਹਿਬ ਦੇ ਮੁਖ ਸੇਵਾਦਾਰ ਜੋਗਿੰਦਰ ਸਿੰਘ ਫੌਜੀ ਅਤੇ ਗੁਰਦੁਆਰਾ ਤੀਰਗੜ੍ਹੀ ਸਾਹਿਬ ਦੇ ਪ੍ਰਧਾਨ ਭਾਈ ਜੀਵਨ ਸਿੰਘ ਨੇ ਦਸਿਆ ਕਿ ਇਸ ਇਲਾਕੇ ਵਿਚ ਸੜਕਾਂ ਦੀ ਹਾਲਤ ਮਾੜੀ ਹੋਣ ਕਰਕੇ ਬਹੁਤ ਯਾਤਰੀ ਪਾਉਂਟਾ ਸਾਹਿਬ ਤੋਂ ਹੀ ਪਰਤ ਜਾਂਦੇ ਹਨ ਅਤੇ ਆਪਣੀ ਵਿਰਾਸਤ ਤੀਕ ਨਹੀਂ ਪਹੁੰਚ ਸਕਦੇ । ਭਾਈ ਜੀਵਨ ਸਿੰਘ ਨੇ ਦਸਿਆ ਕਿ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਪ੍ਰੇਮ ਕੁਮਾਰ ਧੂਮਲ ਨੇ ਇਹ ਮਾਰਗ ਪੱਕਾ ਕਰਨ ਦਾ ਫੈਸਲਾ ਤਾਂ ਕੀਤਾ ਹੈ, ਪਰ ਇਸਨੂੰ

ਹਿਮਾਚਲ ਪ੍ਰਦੇਸ਼ ਦੇ 'ਗੋਬਿੰਦ ਮਾਰਗ' ਵਜੋਂ ਵਿਕਸਤ ਕਰਨ ਦੀ ਲੋੜ ਹੈ। ਭਾਈ ਜੀਵਨ ਸਿੰਘ ਨੇ ਦਸਿਆ ਕਿ ਗੁਰਦੁਆਰਾ ਤੀਰਗੜ੍ਹੀ ਸਾਹਿਬ ਵਿਖੇ ਸ਼ਹੀਦਾਂ ਦੀ ਯਾਦ ਵਿਚ ਸਾਲਾਨਾ ਜੋੜ ਮੇਲਾ ਪਹਿਲੀ ਮਈ ੧੯੯੯ ਨੂੰ ਕਰਵਾਇਆ ਗਿਆ। ਇਹ ਉਹ ਅਸਥਾਨ ਹੈ ਜਿਸ ਤੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਾੜੀ ਰਾਜਿਆਂ ਨਾਲ ਧਰਮ ਯੁੱਧ ਕੀਤਾ ਸੀ। ਇਸੇ ਸਥਾਨ ਤੇ ਹੀ ਪਹਾੜੀ ਰਾਜੇ ਹਰੀ ਚੰਦ ਹੰਡੂਰੀਏ ਨੂੰ ਮਾਰਕੇ ੧੮ ਵੈਸਾਖ ੧੭੪੬ ਨੂੰ ਭੰਗਾਣੀ ਦਾ ਯੁਧ ਫਤਹਿ ਕੀਤਾ। ਇਸ ਸਥਾਨ ਤੇ ਅੱਜ ਵੀ ਉਹ ਬੋਹੜ ਨਿਸ਼ਾਨੀ ਵਜੋਂ ਕਾਇਮ ਹੈ ਜਿਥੇ ਗੁਰੂ ਜੀ ਦੇ ਘੋੜੇ ਬੰਨ੍ਹੇ ਗਏ ਸਨ।

ਪਾਉਂਟਾ ਸਾਹਿਬ ਦੀ ਇਤਿਹਾਸਕ ਧਰਤੀ ਉਤੇ ਖਾਲਸਾ ਪੰਥ ਸਿਰਜਣਾ ਨੂੰ ਸਮਰਪਿਤ ਸਥਾਨਕ ਸਿੱਖਾਂ ਦੇ ਮਨੋਭਾਵ ਇਸ ਗੱਲ ਤੋਂ ਹੀ ਜਾਣੇ ਜਾ ਸਕਦੇ ਹਨ ਕਿ ਹਜ਼ਾਰਾਂ ਦੀ ਗਿਣਤੀ ਵਿਚ ਸਰੋਤੇ ਰਾਤ ਡੇਢ ਵਜੇ ਤੀਕ ਕਵੀ ਦਰਬਾਰ ਸੁਣਦੇ ਰਹੇ।

ਰਿਪੋਰਟਰ : ਨਿਰਮਲ ਜੋੜਾ

## ਸ਼ਹੀਦੀ ਸਮਾਰਕ ਉਤੇ ਕਵੀ ਦਰਬਾਰ

੨੪ ਮਈ ਨੂੰ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਵਲੋਂ ਮਲੇਰਕੋਟਲਾ ਦੇ ਸ਼ਹੀਦੀ ਅਸਥਾਨ ਉਤੇ ਦਸਵੀਂ ਦੇ ਮੇਲੇ ਉਤੇ ਇਕ ਬਹੁਤ ਹੀ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ ਜਿਸ ਦੀ ਸਟੇਜ ਸਕੱਤਰੀ ਲਖਵਿੰਦਰ ਸਿੰਘ ਬਾਜਵਾ ਨੇ ਕੀਤੀ। ਇਸ ਕਵੀ ਦਰਬਾਰ ਵਿਚ ਹੇਠ ਲਿਖੇ ਕਵੀ ਸਜਣਾਂ ਨੇ ਭਾਗ ਲਿਆ—

ਸਰਵਸ੍ਰੀ ਸ. ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਪੂਰਨ ਸਿੰਘ ਨਿਰਾਲਾ, ਗੁਰਦਿਆਲ ਸਿੰਘ ਪ੍ਰੀਤ, ਹਰਭਜਨ ਸਿੰਘ ਰਾਜ, ਲਖਵਿੰਦਰ ਸਿੰਘ ਬਾਜਵਾ, ਸਵਰਨ ਸਿੰਘ ਚੀਮਾ, ਹਰਬੰਸ ਸਿੰਘ ਘੁੱਲਾ, ਸੂਬਾ ਬਲਵਿੰਦਰ ਸਿੰਘ ਅਤੇ ਕਾਕਾ ਅਜੈਪਾਲ ਸਿੰਘ।

ਇਹ ਮੇਲਾ ਹਰ ਮਹੀਨੇ ਦੀ ਦਸਵੀਂ ਉਤੇ ਲਗਦਾ ਹੈ ਜਿਸ ਵਚ ਦੂਰੋਂ-ਨੇੜਿਓਂ ਸੰਗਤਾਂ ਹੁੰਮਹੁਮਾਕੇ ਪੁਜਦੀਆਂ ਹਨ। ਆਈਆਂ ਸੰਗਤਾਂ ਨੇ ਕਵੀ ਦਰਬਾਰ ਦਾ ਖੂਬ ਅਨੰਦ ਮਾਣਿਆ।

(ㅍ)

## ਪ੍ਰਤੀਕਰਮ

ਮੈਨੂੰ ਅਜ ਪਹਿਲੀ ਵਾਰ ਅਪ੍ਰੈਲ ੧੯੯੯ ਦਾ ਅੰਕ ਪੜ੍ਹਨ ਦਾ ਮੌਕਾ ਮਿਲਿਆ। ਮੈਂ ਸਾਰਾ ਹੀ ਧਿਆਨ ਨਾਲ ਪੜ੍ਹਿਆ। ਪੜ੍ਹਦਿਆਂ ਇਸ ਤਰ੍ਹਾਂ ਲਗਦਾ ਸੀ ਜਿਸ ਤਰ੍ਹਾਂ ਸਤਿਗੁਰੂ ਜੀ ਨਾਲ ਗੱਲ ਕਰ ਰਹੇ ਹੋਈਏ।

ਸ੍ਰੀ ਸਤਿਗੁਰੂ ਜੀ ਦੀਆਂ — ੮ ਮਾਰਚ, ਨਾਮਧਾਰੀ ਸੰਤ ਖਾਲਸਾ ਮਾਰਚ --ਤਸਵੀਰਾਂ ਬਹੁਤ ਸੋਹਣੀਆਂ ਲਗਦੀਆਂ ਹਨ। ਇਨ੍ਹਾਂ ਫੋਟੋਆਂ ਨੇ ਤਾਂ ਵਰਿਆਮ ਨੂੰ ਪਵਿੱਤਰ ਕਰ ਦਿਤਾ ਹੈ। 'ਖਾਲਸੇ ਦੀ ਸਿਰਜਣਾ ਤੇ ਅੰਮ੍ਰਿਤ ਦੀ ਦਾਤ' ਦਾ ਲੇਖ ਬਹੁਤ ਜਾਣਕਾਰੀ ਭਰਪੂਰ ਸੀ। ਲੇਖਕ ਦੇਵਿੰਦਰ ਸਿੰਘ ਗਿੱਲ 'ਤੇ ਸਤਿਗੁਰੂ ਜੀ ਕ੍ਰਿਪਾ ਕਰਨ, ਇਸੇ ਤਰ੍ਹਾਂ ਜਾਣਕਾਰੀ ਅਤੇ ਇਤਿਹਾਸ ਦੀ ਖੋਜ ਕਰਦੇ ਰਹਿਣ।

ਅੰਤ ਵਿਚ ਸਤਿਗੁਰੂ ਜੀ ਕ੍ਰਿਪਾ ਕਰਨ ਕਿ ਜਗਦੀਸ਼ ਵਰਿਆਮ ਇਸੇ ਤਰਾਂ ਨਾਮਧਾਰੀ ਪੰਥ ਦੀ ਸੇਵਾ ਕਰਦੇ ਰਹਿਣ।

—ਪ੍ਰੇਮਜੀਤ ਸਿੰਘ ਰਾਏ
ਨਾਮਧਾਰੀ ਸੂਬਾ
ਮੋਹਾਲੀ—ਚੰਡੀਗੜ੍ਹ

—o—

ਕਿੰਨੀ ਖਰੀ ਗੱਲ ਕੀਤੀ ਹੈ ਸ੍ਰੀ ਵਿਰਕ ਹੁਰਾਂ ਕਿ, 'ਵਰਿਆਮ' ਦਾ ਹਰ ਅੰਕ ਅਗਲੇਰੀ ਛਾਲ ਦਾ ਸੂਚਕ ਹੁੰਦਾ ਹੈ। ਵਰਿਆਮ ਦੇ ਸਿਰ 'ਤੇ ਮੇਰੇ ਸਤਿਗੁਰੂ ਦਾ ਹੱਥ ਹੈ, ਇਸ ਨੇ ਸਦਾ ਚੜ੍ਹਦੀ ਕਲਾ ਵਿਚ ਹੀ ਰਹਿਣਾ ਹੈ। ਇਸ ਵਿਚ ਰੱਤੀ ਮਾਸਾ ਵੀ ਸ਼ੱਕ ਨਹੀਂ।

ਸ੍ਰੀ ਆਨੰਦਪੁਰ ਗਿਆ ਮੈਂ ਵੀ ਸੀ, ਪਰ ਸਧਾਰਨ ਸੋਚ ਵਾਲੀ ਅੱਖ ਐਨਾ ਕੁਝ ਕਿਵੇਂ ਵੇਖ ਸਕਦੀ ਸੀ, ਜਿੰਨਾ ਕੁਝ ਸਿਆਣੀਆਂ ਤੇ ਪਾਰਖੂ ਅੱਖਾਂ ਨੇ ਸਮਾਚਾਰ ਦਰਸ਼ਨ ਵਿਚ ਵਿਖਾ ਦਿੱਤਾ ਹੈ।

ਨਾਨਕ ਸਿੰਘ ਦੇ ਨਾਵਲਾਂ ਦਾ ਮੈਂ ਪਾਠਕ ਰਿਹਾਂ ਤੇ ਜਾਣਦੇ ਤੁਸੀਂ ਵੀ ਹੋ ਕਿ ਉਸ ਦੀ ਲਿਖਤ ਵਿਚ ਅਗੇ ਕੀ ਹੋਇਆ, ਜਾਨਣ ਦੀ ਕਿੰਨੀ ਖਿੱਚ ਹੋਇਆ ਕਰਦੀ ਸੀ। ਕੁਝ ਉਸੇ ਤਰ੍ਹਾਂ ਦੀ ਹੀ ਖਿੱਚ ਅਪਰੈਲ ਦੇ ਵਰਿਆਮ ਨੇ, ਮਈ ਦੇ ਆਉਣ ਵਾਲੇ ਵਰਿਆਮ ਲਈ ਦਿਲ ਵਿਚ ਪੈਦਾ

ਕਰ ਦਿਤੀ ਹੈ। ਸੁਪਨਦੀਪ ਸੰਧੂ ਤੇ ਸੁਵਰਨ ਸਿੰਘ ਜੀ ਵਿਰਕ ਅੱਗੋਂ ਕੀ ਕਹਿਣਗੇ ? ਜਾਨਣ ਲਈ ਮਨ ਹੁਣੇ ਤੋਂ ਹੀ ਉਤਾਵਲਾ ਹੋ ਕੇ ਵਰਿਆਮ ਦੀ ਉਡੀਕ ਵਿਚ ਹੈ।

—ਬਖ਼ਸ਼ੀਸ਼ ਪੰਜਾਬੀ, ਦਿੱਲੀ

—o—

ਮੈਂ ਪਿਛਲੇ ਕਾਫੀ ਸਮੇਂ ਤੋਂ ਤੁਹਾਡਾ ਮਗਜ਼ੀਨ ਪੜ੍ਹਦਾ ਆ ਰਿਹਾ ਹਾਂ। ਇਸ ਵਿਚ ਛਪ ਰਹੇ ਲੇਖ ਅਤੇ ਕਵਿਤਾਵਾਂ ਬਹੁਤ ਹੀ ਉੱਚ ਪੱਧਰ ਦੀਆਂ ਹੁੰਦੀਆਂ ਹਨ। ਜਿਸ ਤਰ੍ਹਾਂ ਕਿ ਮਈ ਮਹੀਨੇ ਵਿਚ ਲੇਖ 'ਸਿਮਰਨ' ਬਹੁਤ ਹੀ ਚੰਗਾ ਲੱਗਾ ਅਤੇ ਪਿਛਲੇ ਅਪਰੈਲ ਦੇ ਮੈਗਜ਼ੀਨ ਵਿਚ ੩੦੦ ਸਾਲਾ ਦਿਵਸ ਦੀਆਂ ਤਸਵੀਰਾਂ ਨੇ ਤਾਂ ਮੈਗਜ਼ੀਨ ਦੀ ਬਹੁਤ ਹੀ ਸ਼ੋਭਾ ਵਧਾਈ ਉਥੇ ਕਵਿਤਾ 'ਮੇਰਾ ਨਾਂ ੩੦੦ ਸਾਲ' ਨੇ ਤਾਂ ਮੈਗਜ਼ੀਨ ਨੂੰ ਚਾਰ ਚੰਨ ਹੀ ਲੱਗਾ ਦਿਤੇ। ਤੁਸੀਂ ਜੋ ਬਜ਼ੁਰਗ ਸਤਿਕਾਰਯੋਗ ਕਵੀ ਸੰਤੋਖ ਸਿੰਘ ਸਫ਼ਰੀ ਹੋਰਾਂ ਵਰਗੇ ਕਵੀਆਂ ਨਾਲ ਨਵੇਂ ਉਭਰ ਰਹੇ ਨੀਲਮ ਸੰਜੀਵ ਵਰਗੇ ਲੇਖਕਾਂ ਨੂੰ ਮਾਣ ਬਖਸ਼ਿਆ ਹੈ ਉਹ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਉਭਰ ਰਹੀ ਲੇਖਿਕਾ ਨੀਲਮ ਸੰਜੀਵ ਨੇ ਇਸ ਵਾਰ 'ਖੇਡ ਕੁਦਰਤ ਦੀ' ਤਾਂ ਕਮਾਲ ਹੀ ਪੇਸ਼ ਕਰ ਦਿਤਾ। ਜਿਸ ਨੇ ਔਰਤਾਂ 'ਤੇ ਕਵਿਤਾ ਲਿਖ਼ ਕੇ ਉਨ੍ਹਾਂ ਚ ਪ੍ਰਤੀ ਜਾਗ੍ਰਤੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਤੁਹਾਡੇ ਮੈਗਜ਼ੀਨ ਦੇ ਜਿੰਨੇ ਵੀ ਲੇਖ ਤੇ ਕਵਿਤਾ ਛਪ ਰਹੇ ਹਨ ਉਨ੍ਹਾਂ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ ਘੱਟ ਹੈ।

—ਹਰਕਰਨ ਸਿੰਘ

ਪਿੰਡ ਮਦਾਰ, ਜ਼ਿਲਾ ਜਲੰਧਰ

—o—

ਕੀ ਕਹਿਣਾ ਏ ਸ਼ੇਰ ਵਰਿਆਮ ਦਾ. ਜਿਸ ਦਾ ਪੰਨਾ-ਪੰਨਾ ਦਿਲ 'ਤੇ ਉੱਕਰਦਾ ਚਲਾ ਜਾਂਦਾ ਏ। ਸੰਤ ਖਾਲਸੇ ਦੀ ਮਾਰਚ ਸ੍ਰੀ ਭੈਣੀ ਸਾਹਿਬ ਤੋਂ ਅਨੰਦਪੁਰ ਸਾਹਿਬ ਤਕ ਪੜ੍ਹਕੇ ਹੀ ਜਾਣਕਾਰੀ ਪ੍ਰਾਪਤ ਹੋਈ ਹੈ, ਨਹੀਂ ਤਾਂ ਅਸੀਂ ਤਾਂ ਗੱਡੀ ਵਿਚ ਬੈਠੇ ਹੀ ਆਲੇ-ਦੁਆਲੇ ਦਾ ਨਜ਼ਾਰਾ ਮਾਣਦੇ ਸਾਂ। ਸੱਚੀ ਸੁੱਚੀ ਵਾਕਫ਼ੀਅਤ ਤਾਂ ਵਰਿਆਮ ਨੇ ਦਿਤੀ ਹੈ। ਜਿਵੇਂ ਜਿਵੇਂ ਪੜ੍ਹਦੇ ਖੀਵੇ ਹੁੰਦੇ ਜਾਓ ਤੇ ਸਤਿਗੁਰੂ ਜੀ ਦੀ ਕਰਾਮਾਤ ਤੱਕਦੇ ਜਾਓ।

ਅਗਲਾ ਨੰਬਰ ਵਿਰਕ ਸਾਹਿਬ ਦੇ "ਪੱਛਮੀ ਪੰਜਾਬ ਵਿਚ ਕੁਝ ਦਿਨ", ਮੇਰੀਆਂ ਰੀਝਾਂ ਵੀ ਪੱਛਮੀ ਪੰਜਾਬ ਤੱਕਣ ਦੀਆਂ ਨਾਲ ਹੀ ਪੂਰੀਆਂ ਹੋ ਗਈਆਂ ਹਨ। ਲਾਹੌਰ, ਐਮਨਾਬਾਦ, ਗੁਜਰਾਂਵਾਲਾ ਆਦਿ ਸ਼ਹਿਰਾਂ ਦੇ ਘਰ ਬੈਠਿਆਂ ਨਜ਼ਾਰੇ ਮਾਣ ਲਏ ਹਨ।

ਵਰਿਆਮ ਵਧੇ-ਫੁੱਲੇ !

—ਨਿਹਾਲ ਸਿੰਘ

੧੯੯, ਰਾਮ ਨਗਰ ਐਕਸਟੈਨਸ਼ਨ,

ਦਿੱਲੀ—੫੧

—o—

ਮਈ ੯੯ ਦੇ ਵਰਿਆਮ ਵਿਚ ਮੇਰੀ ਅਨੁਵਾਦ ਕੀਤੀ ਸਆਦਤ ਹਸਨ ਮੰਟੋ ਦੀ ਕਹਾਣੀ "ਟੋਬਾ ਟੇਕ ਸਿੰਘ" ਛਾਪਣ ਲਈ ਧੰਨਵਾਦ। ਇਸਦੇ ਉਪਰ ਦਿਤੀ ਤੁਹਾਡੀ ਟਿੱਪਣੀ ਬੜੀ ਢੁੱਕਵੀਂ ਅਤੇ ਸਹੀ ਹੈ। ਮੈਂ ਬੜੇ ਅਦਬ ਨਾਲ ਅਰਜ਼ ਕਰ ਰਿਹਾ ਹਾਂ ਕਿ ਤੁਸੀਂ ਪਰਚੇ ਦੀ ਛਪਾਈ ਵੱਲ ਵਧੇਰੇ ਧਿਆਨ ਦਿਓ। ਕਈ ਗਲਤੀਆਂ ਰਹਿ ਜਾਂਦੀਆਂ ਨੇ, ਜੋ ਰੜਕਦੀਆਂ ਹਨ। ਇਸ ਕਹਾਣੀ ਵਿਚ ਵੀ ਹਨ : ਆਸ ਹੈ ਮਹਿਸੂਸ ਨਹੀਂ ਕਰੋਗੇ।

—ਮੋਹਨ ਭੰਡਾਰੀ

੩੨੮੪/੧, ਸੈਕਟਰ ੪੪-ਡੀ,

ਚੰਡੀਗੜ੍ਹ—੧੬੦੦੪੭

—o—

ਮੁੱਖ ਕਵਰ ਤੇ ਛਪੀ ਸੰਧੂ ਜੀ ਦੇ ਕੈਮਰੇ ਦੀ ਕਰਾਮਾਤ ਸੱਚਮੁੱਚ ਕਰਾਮਾਤੀ ਛਿਨਾਂ ਦੀ ਹੀ ਏ। ਸੰਪਾਦਕੀ ਵਿਚ ਜਨਾਬ ਆਸਫ਼ ਸ਼ਾਹਕਾਰ ਹੁਰਾਂ ਵਲੋਂ "ਸਤਿਗੁਰੂ ਰਾਮ ਸਿੰਘ ਅਜ਼ਾਦੀ ਐਵਾਰਡ" ਦੀ ਸ਼ੁਰੂਆਤ ਚੰਗੇਰਾ ਉੱਦਮ ਏ। ਅਮਰ ਭਾਰਤੀ ਹੁਰਾਂ ਬਹੁਤ ਸੁਹਣੇ ਲਫ਼ਜ਼ਾਂ ਵਿਚ ਭਰਪੂਰ ਜਾਣਕਾਰੀ ਵਾਲਾ "ਨਾਮਧਾਰੀ ਵਿਆਹ" ਤੇ ਮਜ਼ਮੂਨ ਲਿਖਿਆ ਹੈ। ਵਿਰਕ ਹੁਰਾਂ ਦੀ ਯਾਤਰਾ ਕੇਵਲ ਯਾਤਰਾ ਨਾ ਰਹਿਕੇ ਸਾਹਿਤਕ ਅਤੇ ਇਤਿਹਾਸਕ ਜਾਣਕਾਰੀ ਵੀ ਜੇ। ਮੰਟੋ ਸਾਹਿਬ ਦੀਆਂ ਤਾਂ ਰੀਸਾਂ ਕਿਨ ਕਰਨੀਆਂ ਨੇ। ਕਾਵਿ-ਕਿਆਰੀ ਵੀ ਲੁਭਾਉਣੀ ਏ। ਮੁਬਾਰਕਬਾਦ !

—ਅਜੀਤ ਸਿੰਘ ਲਾਇਲ

੯੧੬, ਅਰਬਨ ਅਸਟੇਟ-II,

ਲੁਧਿਆਣਾ—੧੪੧੦੧੦

—o—

Registered No. PB/JL-253 MONTHLY WARIAM
Ladowali Road, Jalandhar-144 001. JULY-JUNE 1999
Registered with the Registrar of News papers for India. RNI No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ